# ਅੰਮ੍ਰਿਤ ਸਰੁ ਸਤਿਗੁਰੂ ਸਤਿਵਾਦੀ








ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'
ਦੇ ਚੋਣਵੇਂ ਲੈਕਚਰ

 ੧ੴ ਸਤਿਗੁਰ ਪ੍ਰਸਾਦਿ ॥ 

# ਅੰਮ੍ਰਿਤ ਸਰੁ ਸਤਿਗੁਰੂ ਸਤਿਵਾਦੀ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦੱਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ'* ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਗੁਰੂ ਦਾ ਸ਼ਬਦ ਵੀ ਇਕ ਅੰਮ੍ਰਿਤ ਸਰੋਵਰ ਹੈ ਜਿਹੜਾ ਬਾਣੀ ਵਿਚ ਚੁੱਭੀ ਮਾਰੇਗਾ, ਮੇਰੇ ਗੁਰੂ ਦੀ ਬਾਣੀ ਉਸਨੂੰ ਹੰਸ ਬਣਾ ਦੇਵੇਗੀ। ਇਸ ਦੇ ਲਈ ਸਾਧਸੰਗਤਿ ਕਰਨੀ ਅਤਿ ਜ਼ਰੂਰੀ ਹੈ। ਕਿਉਂਕਿ ਭਾਵਨਾ ਵਾਲਿਆਂ ਦੀ ਸੰਗਤ ਤੋਂ ਬਿਨਾਂ ਅੰਦਰ ਦੀ ਸ਼ਰਧਾ ਭਾਵਨਾ ਬਣਦੀ ਨਹੀਂ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ, ਮਨਸਾ ਕਰਿ ਸਿਮਰੰਤ ਤੁਝੈ ਨਰ, ਜਿਸ ਕੇ ਸਿਰ ਊਪਰਿ ਤੂੰ ਸੁਆਮੀ, ਜਾ ਕੀ ਸੇਵਾ ਸਰਬ ਨਿਧਾਨੁ, ਹਰਿ ਜਪਦਿਆ ਖਿਨੁ ਢਿਲ ਨ ਕੀਜਈ, ਕਾਹੇ ਗੁਰ ਤੇ ਮੁਕਤਿ ਨ ਹੂਆ, ਮਾਇਆ ਭੁਇਅੰਗਮੁ ਸਰਪੁ ਹੈ, ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ, ਬਿਖੁ ਮਾਇਆ ਮੋਹੁ ਨ ਮਿਟਈ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਤਤਕਰਾ





☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ

# ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਉਆ ਹੰਸੁ ਹੋਹੈ॥*

(ਅੰਗ ੪੯੩)

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ!

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹ॥

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ*

ਅੰਮ੍ਰਿਤ ਸਰੁ ਦੇ ਅੱਖਰੀ ਅਰਥ ਹਨ ਅੰਮ੍ਰਿਤ ਦਾ ਸਰੋਵਰ। ਜਿਵੇਂ ਅਸੀਂ ਬਾਹਰ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਾਂ, ਸਾਡੇ ਤਨ ਦੀ ਤਪਸ਼ ਮਿੱਟਦੀ ਹੈ, ਸਰੀਰ ਨੂੰ ਤਾਜ਼ਗੀ ਮਿਲਦੀ ਹੈ ਤੇ ਰੂਹਾਨੀਅਤ ਵਾਲੀਆਂ ਥਾਵਾਂ 'ਤੇ ਜਿਹੜੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ, ਉਹਨਾਂ ਨੂੰ ਆਤਮਿਕ ਹੁਲਾਰਾ ਮਿਲਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਕਹਿ ਰਹੇ ਹਨ ਕਿ ਜਿਵੇਂ ਬਾਹਰ ਦੇ ਸਰੋਵਰ ਵਿਚ ਇਸ਼ਨਾਨ ਕੀਤਿਆਂ ਤਨ ਨੂੰ ਠੰਢਕ, ਤਾਜ਼ਗੀ ਤੇ ਚੁਸਤੀ ਮਿਲਦੀ ਹੈ, ਇਸੇ ਤਰ੍ਹਾਂ ਗੁਰੂ ਦਾ ਸ਼ਬਦ ਵੀ ਇਕ ਅੰਮ੍ਰਿਤ ਸਰੋਵਰ ਹੈ ਜਿਹੜਾ ਬਾਣੀ ਵਿਚ ਚੁੱਭੀ ਮਾਰੇਗਾ, ਮੇਰੇ ਗੁਰੂ ਦੀ ਬਾਣੀ ਉਸਨੂੰ ਕਾਂ ਤੋਂ ਹੰਸ ਬਣਾ ਦੇਵੇਗੀ।

ਮੈਂ ਇਕ ਬੇਨਤੀ ਕੀਤੀ ਸੀ ਕਿ ਅਸੀਂ ਦੋ ਸ਼ਬਦਾਂ ਨੂੰ ਸਮਝੀਏ। ਸਾਡੇ ਭੋਲੇ-ਭਾਲੇ ਸਮਾਜ ਦੇ ਕੰਨਾਂ ਵਿਚ ਇਕ ਗੱਲ ਪਾ ਦਿੱਤੀ ਗਈ ਹੈ ਕਿ ਨਿੰਦਿਆ ਕਰਨੀ ਬੜੀ ਮਾੜੀ ਹੈ। ਇਸਦੇ ਵਿਚ ਕੋਈ ਸ਼ੱਕ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਬਾਰ ਬਾਰ ਪੁਕਾਰ ਕੇ ਕਿਹਾ ਹੈ ਕਿ

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*

(ਅੰਗ ੭੫੫)

ਕਿਸੇ ਦੀ ਵੀ ਨਿੰਦਿਆ ਕਰਨੀ ਮਾੜੀ ਹੈ, ਪਰ ਬੇਨਤੀ ਕਰਾਂ ਕਿ ਨਿੰਦਿਆ ਦੀ ਪਰਿਭਾਸ਼ਾ ਤਾਂ ਪਹਿਲਾਂ ਅਸੀਂ ਸਮਝੀਏ। ਅਸੀਂ ਅਗਿਆਨਤਾ ਨੂੰ ਨਿੰਦਿਆ ਦੇ ਅਰਥ ਦੇ ਕੇ ਆਪਣੇ ਆਪ ਨੂੰ ਬਚਾਉਣ ਦਾ ਯਤਨ ਨਾ ਕਰੀਏ। ਨਿੰਦਿਆ ਤੇ ਉਸਤਤ ਇਕ ਸਿੱਕੇ ਦੇ ਦੋ ਪਹਿਲੂ ਹਨ। ਸਾਨੂੰ ਡਰਾ ਦਿੱਤਾ ਜਾਂਦਾ ਹੈ ਕਿ ਇਹ ਤਾਂ ਸਤਿਗੁਰੂ ਦੀ ਨਿੰਦਿਆ ਹੋ ਗਈ, ਇਹ ਤਾਂ ਮਹਾਂਪੁਰਖ ਦੀ ਨਿੰਦਿਆ ਹੋ ਗਈ। ਜੇ ਮੱਸਿਆ ਦੀ ਰਾਤ ਹੈ ਤੇ ਪਿੰਡ ਵਿਚ ਖਲੋ

ਕੇ ਹੋਕਾ ਦੇ ਕੇ ਕੋਈ ਕਹੇ ਕਿ ਲੋਕੋ ! ਬਾਹਰ ਨਿਕਲੋ, ਅੱਜ ਚੰਦਰਮਾ ਪੂਰੀ ਰਾਤ ਦਾ ਆਕਾਸ਼ 'ਤੇ ਆ ਗਿਆ ਹੈ ਤਾਂ ਚੇਤੇ ਰੱਖਿਉ, ਉਹ ਹਨੇਰੇ ਦੀ ਝੂਠੀ ਉਸਤਤ ਹੋਵੇਗੀ ਤੇ ਪੂਰਨਮਾਸ਼ੀ ਦਾ ਚੰਦਰਮਾ ਹੋਵੇ ਤੇ ਕੋਈ ਝੂਠ ਬੋਲ ਕੇ ਕਹੇ ਕਿ ਲੋਕੋ ! ਅੱਜ ਤਾਂ ਸਾਰੀ ਰਾਤ ਹਨੇਰੀ ਹੈ। ਮੱਸਿਆ ਦੀ ਰਾਤ ਨੂੰ ਪੂਰਨਮਾਸ਼ੀ ਕਹਿਣਾ ਇਹ ਮੱਸਿਆ ਦੀ ਉਸਤਤ ਹੈ ਤੇ ਪੂਰਨਮਾਸ਼ੀ ਦੀ ਰਾਤ ਨੂੰ ਹਨੇਰਾ ਕਹਿਣਾ ਇਹ ਨਿੰਦਿਆ ਹੈ, ਪਰ ਜੇ ਚੰਦਰਮਾ ਚੜ੍ਹਿਆ ਹੈ ਤੇ ਚੰਦਰਮਾ ਨੂੰ ਚੰਦਰਮਾ ਕਹਿਣਾ ਸਚਾਈ ਹੈ ਤਾਂ ਮੱਸਿਆ ਦੀ ਰਾਤ ਨੂੰ ਕਾਲਾਪਣ ਕਹਿਣਾ ਇਹ ਵੀ ਸਚਾਈ ਹੈ।

ਇਕ ਕੰਡਾ ਮਨੁੱਖ ਦੇ ਤਨ ਨੂੰ ਚੁੱਭਦਾ ਹੈ ਤੇ ਉਸਦੇ ਵਿਚੋਂ ਪੀੜਾ ਦੀ ਚੀਖ਼ ਨਿਕਲਦੀ ਹੈ ਤੇ ਜੇਕਰ ਕੋਈ ਬੰਦਾ ਉਸ ਕੰਡੇ ਦੇ ਪੱਖ ਵਿਚ ਖਲੋ ਕੇ ਕਹੇ ਕਿ ਲੋਕੋ ! ਜਿਸਨੂੰ ਕੰਡਾ ਕਹਿੰਦੇ ਪਏ ਹੋ, ਇਹ ਕੰਡਾ ਨਹੀਂ, ਗੁਲਾਬ ਦਾ ਫੁੱਲ ਹੈ। ਇਹ ਕੰਡੇ ਦੀ ਝੂਠੀ ਉਸਤਿਤ ਹੋਵੇਗੀ ਤੇ ਗੁਲਾਬ ਦੇ ਫੁੱਲ ਦੇ ਅਰਥ ਗ਼ਲਤ ਕਰਕੇ ਉਸਨੂੰ ਕੋਈ ਕਹੀ ਜਾਏ ਕਿ ਇਹ ਕੰਡਾ ਹੈ ਤਾਂ ਚੇਤੇ ਰੱਖਿਉ, ਇਹ ਗੁਲਬ ਦੇ ਫੁੱਲ ਦੀ ਨਿੰਦਿਆ ਹੋਵੇਗੀ। ਜਿਹੜਾ ਚੋਰ ਹੈ, ਜਿਹੜਾ ਨਸ਼ੱਈ ਹੈ, ਜਿਹੜਾ ਕਾਮੀ ਹੈ, ਤੇ ਜੇਕਰ ਕੋਈ ਕਹਿ ਰਿਹਾ ਹੈ ਕਿ ਲੋਕੋ ! ਇਹ ਦੁਰਾਚਾਰੀ ਹੈ, ਤਾਂ ਕੰਡੇ ਨੂੰ ਵੀ ਕੰਡਾ ਕਹਿਣਾ ਕੋਈ ਨਿੰਦਿਆ ਨਹੀਂ। ਚੇਤੇ ਰੱਖੋ, ਫੁੱਲ ਨੂੰ ਕੰਡਾ ਕਹਿਣਾ ਇਹ ਜ਼ਰੂਰ ਨਿੰਦਿਆ ਹੈ। ਜੇ ਹਨੇਰੇ ਨਾਲ ਸਹਿਮਤੀ ਕਰ ਜਾਂਦੇ ਰੱਬ ਦੇ ਪਿਆਰੇ ਮਹਾਂਪੁਰਖ, ਪੀਰ ਪੈਗ਼ੰਬਰ ਤਾਂ ਸ਼ਾਇਦ ਗੁਰੂ ਗ੍ਰੰਥ ਸਾਹਿਬ ਤੇ ਰੂਹਾਨੀਅਤ ਦਾ ਖੇੜਾ ਅੱਜ ਤੁਹਾਡੇ ਕੋਲ ਨਾ ਹੁੰਦਾ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਜੀ ਦੇ ਕੁਝ ਸ਼ਬਦ ਹਨ, ਜਿਥੇ ਉਹਨਾਂ ਨੂੰ ਰੱਬ ਦੀ ਬੰਦਗੀ ਕਰਨ ਵਾਲੇ ਹਕੀਕਤ ਵਿਚ ਮਿਲੇ। ਜਿਥੇ ਭੇਸ ਪਾ ਕੇ ਲੋਕਾਂ ਦੀਆਂ ਜੇਬਾਂ ਕਤਰਨ ਵਾਲੇ ਮਿਲੇ ਤੇ ਉਸਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਿਹਾ ਕਿ ਲੋਕੋ ! ਚੇਤੇ ਰੱਖੋ ਠੱਗ ਵੀ ਕਈ ਤਰ੍ਹਾਂ ਦੇ ਭੇਸ ਬਣਾ ਲੈਂਦੇ ਹਨ। ਕਿਤੇ ਇਹ ਸਾਧੂ ਦੇ ਰੂਪ ਵਿਚ ਰਾਵਣ ਤਾਂ ਨਹੀਂ ਤੁਰਿਆ ਫਿਰਦਾ ? ਉਹਨਾਂ ਦੀ ਅਮੋਲਕ ਬਾਣੀ ਦੇ ਪ੍ਰਮਾਣ ਹਨ। ਜੇ ਪੂਰਨ ਸੰਤ ਮਿਲਿਆ ਤਾਂ ਉਹਨਾਂ ਸ਼ਬਦ ਕਹੇ-

*ਸੰਤਾ ਕਉ ਮਤ ਕੋਈ ਨਿੰਦਹੁ*

ਜੇ ਸਹੀ ਅਰਥਾਂ ਵਿਚ ਕੋਈ ਸੰਤ ਹੈ,

*ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥*

(ਅੰਗ ੭੯੩)

ਉਹਨਾਂ ਨੇ ਬਾਣੀ ਵਿਚ ਕਿਹਾ ਹੈ-

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥*

*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥*

(ਅੰਗ ੧੩੭੧)

ਕਬੀਰ ਨੇ ਆਪਣੀ ਰਸਨਾ ਤੋਂ, ਜਿਹੜਾ ਸੰਤਾਂ ਦਾ ਸਤਿਕਾਰ ਕਰਦਾ ਹੈ, ਉਹ ਕਹਿ ਰਿਹਾ ਹੈ-

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਹਾ ਜਪਮਾਲੀਆ*

ਗਲੇ ਵਿਚ ਮਾਲਾ ਵੀ ਹੈ, ਸਿਰ ਉੱਪਰ ਟੋਪੀ ਵੀ ਹੈ ਤੇ ਹਰ ਧਰਮ ਦੇ ਚੇਲੇ ਨੇ ਆਪਣੀ ਦੁਕਾਨ ਦੇ ਉੱਪਰ ਬੋਰਡ ਬਣਾ ਕੇ ਲਾਇਆ ਹੈ-

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥*

(ਅੰਗ ੪੭੬)

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥*

(ਅੰਗ ੪੭੬)

## *ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ*

ਗੁਰੂ ਅੰਮ੍ਰਿਤ ਸਰੋਵਰ ਹੈ, ਗੁਰੂ ਦੀ ਬਾਣੀ ਅੰਮ੍ਰਿਤ ਸਰੋਵਰ ਹੈ। ਜਿਵੇਂ ਪਾਣੀ ਵਿਚ ਇਸ਼ਨਾਨ ਕਰੀਏ ਤਾਂ ਤਨ ਦੀ ਮੈਲ ਪਾਣੀ ਦੂਰ ਕਰਦਾ ਹੈ ਤੇ ਜਦੋਂ ਮਨ ਗੁਰੂ ਦੀ ਬਾਣੀ ਵਿਚ ਇਸ਼ਨਾਨ ਕਰਦਾ ਹੈ ਤਾਂ ਬਾਣੀ ਉਸਦੇ ਮਨ ਦੀ ਮੈਲ ਦੂਰ ਕਰਦੀ ਹੈ। ਇਹੀ ਕਾਰਨ ਹੈ ਕਿ ਹਰਿਮੰਦਰ ਸਾਹਿਬ ਦੇ ਚੌਗਿਰਦੇ ਸਰੋਵਰ ਹੈ। ਵਿਚਕਾਰ ਗੁਰੂ ਨੇ ਹਰਿਮੰਦਰ ਸਾਹਿਬ ਬਣਾਇਆ ਹੈ। ਕਿਉਂਕਿ ਐ ਆਉਣ ਵਾਲੇ ! ਇਸ ਦਰਬਾਰ ਵਿਚ ਆਉਣ ਤੋਂ ਪਹਿਲਾਂ ਤੂੰ ਤਨ ਦਾ ਇਸ਼ਨਾਨ ਕਰ। ਤਨ ਦਾ ਇਸ਼ਨਾਨ ਤੇਰੇ ਅੰਦਰ ਤਾਜ਼ਗੀ, ਤੇਰੇ ਤਨ ਦੀ ਮੈਲ ਉਤਾਰੇਗਾ ਤੇ ਕੇਵਲ ਤਨ ਦੇ ਇਸ਼ਨਾਨ ਤੱਕ ਨਾ ਰਹੀਂ, ਦਰਸ਼ਨੀ ਡਿਉੜੀ ਲੰਘ ਕੇ ਕੀਰਤਨ ਸੁਣੀਂ। ਰੱਬ ਮੇਹਰ ਕਰੇ ਤੇਰੇ ਮਨ ਦਾ ਇਸ਼ਨਾਨ ਹੋ ਜਾਏ। ਪਾਣੀ ਅਤੇ ਬਾਣੀ ਹਜ਼ੂਰ ਨੇ ਦੋਨੋਂ ਇਕ ਥਾਂ ਰੱਖ ਦਿੱਤੇ। ਬਾਣੀ ਵਿਚ ਬੇਅੰਤ ਸ਼ਬਦ ਅਜਿਹੇ ਹਨ ਜਿਸ ਦੇ ਭੋਲੀ-ਭਾਲੀ ਜਨਤਾ ਨੂੰ ਕਈ ਗ਼ਲਤ ਅਰਥ ਕਰਕੇ ਦੱਸ ਰਹੇ ਹਨ। ਇਸ ਦੁਨੀਆਂ ਵਿਚ ਕਿਸੇ ਦੇ ਬੱਚੇ ਨੂੰ ਨਸ਼ੇ 'ਤੇ ਲਾਉਣਾ ਬੜਾ ਵੱਡਾ ਪਾਪ ਹੈ। ਕਿਸੇ ਦੇ ਬੱਚੇ ਦੇ ਜੀਵਨ ਨੂੰ ਦਲਦਲ ਵਿਚ ਸੁੱਟਣਾ ਬੱਜਰ ਪਾਪ ਹੈ। ਹੋ ਸਕਦਾ ਹੈ ਇਹ ਬੱਜਰ ਪਾਪ ਇਸ ਜਨਮ ਵਿਚ ਬਖ਼ਸ਼ੇ ਜਾਣ, ਪਰ ਰੱਬ ਦੇ ਨਾਮ ਉੱਤੇ ਭੋਲੇ ਭਾਲੇ ਲੋਕਾਂ ਨੂੰ ਗ਼ਲਤ ਅਰਥ ਦੱਸ ਕੇ ਉਹਨਾਂ ਦੇ ਘਰਾਂ ਨੂੰ ਠੱਗਣਾ ਇਸ ਗੁਨਾਹ ਨੂੰ ਤਾਂ ਰੱਬ ਵੀ ਮਾਫ਼ ਨਹੀਂ ਕਰਦਾ। ਹੁਣ ਅੰਮ੍ਰਿਤ ਸਰੁ ਸ਼ਬਦ ਆਇਆ

ਹੈ, ਹਰਿਮੰਦਰ ਸ਼ਬਦ ਆਇਆ ਹੈ। ਮੇਰਾ ਖ਼ਿਆਲ ਹੈ, ਜਦੋਂ ਹਰਿਮੰਦਰ ਸ਼ਬਦ ਕੀਰਤਨ ਵਿਚ ਆਵੇਗਾ ਤਾਂ ਹਰ ਸਿੱਖ ਦਾ ਧਿਆਨ ਹਰਿਮੰਦਰ ਸਾਹਿਬ ਵੱਲ ਆਵੇਗਾ। ਪਰ ਨਹੀਂ। ਬਾਣੀ ਵਿਚ ਹਰਿਮੰਦਰ ਦੇ ਤਿੰਨ ਅਰਥ ਹਨ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਹਰਿ ਮੰਦਰੁ ਏਹੁ ਜਗਤ ਹੈ॥*

ਇਹ ਦੁਨੀਆਂ ਹਰਿਮੰਦਰ ਹੈ, ਪ੍ਰਮਾਤਮਾ ਦਾ ਘਰ ਹੈ। ਨਾਲ ਬਾਣੀ ਵਿਚ ਅਗਲਾ ਬਚਨ ਕਿਹਾ ਹੈ-

*ਹਰਿ ਮੰਦਰੁ ਏਹੁ ਸਰੀਰੁ ਹੈ॥*

(ਅੰਗ ੧੩੪੬)

ਚੇਤੇ ਰੱਖੀਂ, ਤੇਰਾ ਸਰੀਰ ਵੀ ਹਰਿਮੰਦਰ ਹੈ। ਇਕ ਹਰਿਮੰਦਰ ਦਰਬਾਰ ਹੈ। ਕਹਿੰਦੇ ਹਨ ਹਰਿਮੰਦਰ ਸਾਹਿਬ ਗੁਰੂ ਨੇ ਇਸ ਕਰਕੇ ਬਣਾਇਆ ਹੈ, ਕਿਉਂਕਿ ਉਥੇ ਬੈਠ ਕੇ ਰੱਬ ਦੀ ਬੰਦਗੀ ਕਰਨ ਵਾਲੇ ਰੂਹਾਨੀਅਤ ਦਾ ਰੱਸ ਮਾਣ ਸਕਣ।

*ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥*

(ਅੰਗ ੭੮੧)

ਬਾਣੀ ਵਿਚ ਦੋ ਤੁੱਕਾਂ ਹੋਰ ਹਨ। ਇਕ ਆਉਂਦੀ ਹੈ-

*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥*

(ਅੰਗ ੧੪੧੨)

ਇਹ ਤੁੱਕ ਬਾਬੇ ਨਾਨਕ ਦੀ ਹੈ। ਇਸਦੇ ਅਰਥ ਹਨ ਕਿ ਲਾਹੌਰ ਇਕ ਉਹ ਸ਼ਹਿਰ ਹੈ, ਇਹ ਉਸ ਸਮੇਂ ਦੀ ਗੱਲ ਹੈ ਜਿਸ ਸਮੇਂ ਬਾਬਾ ਜੀ ਲਾਹੌਰ ਗਏ। ਕਹਿਣ ਲੱਗੇ ਕਿ ਸਵਾ ਪਹਿਰ ਰਾਤ ਰਹਿੰਦਿਆਂ ਰੱਬ ਦੀ ਇਬਾਦਤ ਕਰਨ ਦੀ ਥਾਂ ਲੋਕ ਜੀਵ ਘਾਤ ਪਏ ਕਰਦੇ ਹਨ। ਜਿਸ ਸਮੇਂ ਬੰਦਗੀ ਕਰਨੀ ਹੈ, ਉਦੋਂ ਜ਼ਹਿਰ ਪਿਆ ਘੁੱਲਦਾ ਹੈ ਤੇ ਅਗਲੀ ਤੁੱਕ ਗੁਰੂ ਅਮਰਦਾਸ ਜੀ ਨੇ ਕਹੀ ਹੈ-

*ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ॥*

(ਅੰਗ ੧੪੧੨)

ਪਹਿਲੀ ਤੁੱਕ ਗੁਰੂ ਨਾਨਕ ਦੇਵ ਜੀ ਦੀ ਤੇ ਦੂਜੀ ਤੁੱਕ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਹੈ। ਪਹਿਲੀ ਤੁੱਕ ਵਿਚ ਲਾਹੌਰ ਸ਼ਹਿਰ ਦਾ ਜ਼ਿਕਰ ਹੈ। ਉਸ ਸਮੇਂ ਦੇ ਹਾਲਾਤ ਦੀ ਗੱਲ ਕੀਤੀ ਗਈ ਹੈ ਤੇ ਅਗਲੀ ਤੁੱਕ ਵਿਚ ਕਿਹਾ ਹੈ ਕਿ ਲਾਹੌਰ ਤਾਂ ਸ਼ਹਿਰ ਹੈ, ਪਰ ਅੰਮ੍ਰਿਤਸਰ ਸਿਫ਼ਤੀ ਦਾ ਘਰ ਹੈ। ਗੁਰੂ ਅਮਰਦਾਸ ਆਪ ਅੰਮ੍ਰਿਤਸਰ ਦੀ ਮੋੜੀ ਗੱਡ ਕੇ ਗਏ। ਕਹਿਣ ਲੱਗੇ ਕਿ ਇਹ ਇਕੱਲਾ ਸ਼ਹਿਰ ਨਹੀਂ ਹੋਵੇਗਾ, ਇਸ ਸ਼ਹਿਰ ਵਿਚ ਪ੍ਰਮਾਤਮਾ ਦੀ ਸਿਫ਼ਤ ਦਾ ਘਰ ਬਣੇਗਾ।

ਇਕ ਸ਼ਬਦ ਲਿਖ ਕੇ ਲਾਇਆ ਜਾਂਦਾ ਹੈ ਕਿ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਇਸ ਦੇ ਅਰਥ ਕੀ ਹਨ ? ਇਸ਼ਨਾਨ ਕਰੇ ਤੇ ਨਾਵੈ ਇਹ ਦੋ ਸ਼ਬਦ ਕਿਉਂ ਆਏ? ਪਹਿਲਾਂ ਆਇਆ-

*ਉਦਮ ਕਰੇ ਭਲਕੇ ਪਰ ਭਾਤੀ ਇਸਨਾਨੁ ਕਰੇ*

ਤੇ ਅਗਲੀ ਤੁੱਕ ਆ ਗਈ-

*ਅੰਮ੍ਰਿਤ ਸਰਿ ਨਾਵੈ॥*

(ਅੰਗ ੩੦੫)

ਇਸਦਾ ਅਰਥ ਹੈ ਕਿ ਇਸ਼ਨਾਨ ਕਰਨ ਤੋਂ ਬਾਅਦ ਸਾਧ ਸੰਗਤਿ ਦੇ ਅੰਮ੍ਰਿਤ ਸਰੋਵਰ ਵਿਚ ਜਾਏ। ਰੱਬ ਮੇਹਰ ਕਰੇ ਉਥੇ ਬਾਣੀ ਕਰਕੇ ਆਪਣੇ ਮਨ ਦਾ ਇਸ਼ਨਾਨ ਕਰਾਏ। ਅੱਜ ਅਸੀਂ ਕਾਰਾਂ ਨੂੰ ਦੇਖਦੇ ਹਾਂ ਤਾਂ ਪਿੱਛੇ ਲਿਖਿਆ ਹੁੰਦਾ ਹੈ-

*ਏਹਿ ਭਿ ਦਾਤਿ ਤੇਰੀ ਦਾਤਾਰ॥*

(ਜਪੁ ਜੀ ਸਾਹਿਬ)

ਇਸਦਾ ਮਤਲਬ ਹੈ ਕਿ ਇਹ ਜੋ ਗੱਡੀ ਤੂੰ ਦਿੱਤੀ ਹੈ, ਤੇਰੀ ਦਾਤ ਹੈ। ਇਸਦੇ ਵਿਚ ਕੋਈ ਸ਼ੱਕ ਨਹੀਂ ਪਰ ਅਸੀਂ ਅਧੂਰੀ ਤੁੱਕ ਨਾ ਵਰਤੀਏ। ਮੇਰਾ ਖ਼ਿਆਲ ਹੈ ਜੇਕਰ ਮੁਕੰਮਲ ਤੁੱਕਾਂ ਨੂੰ ਬਿਆਨ ਕਰੀਏ ਤਾਂ ਅਰਥ ਸਮਝ ਪੈ ਜਾਣ।

*ਏਹਿ ਭਿ ਦਾਤਿ ਤੇਰੀ ਦਾਤਾਰ॥*

ਦੇ ਅਰਥ ਕਾਰ ਨਹੀਂ, ਜ਼ਮੀਨ ਨਹੀਂ। ਪਹਿਲੀ ਤੁੱਕ ਹੈ

*ਕੇਤਿਆ ਦੂਖ ਭੂਖ ਸਦ ਮਾਰ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਕਈਆਂ ਨੂੰ ਤੂੰ ਦੁੱਖ ਦਿੰਦਾ ਹੈਂ, ਕਈਆਂ ਦੀ ਜ਼ਿੰਦਗੀ ਵਿਚ ਭੁੱਖ ਦਿੰਦਾ ਹੈਂ, ਕਈਆਂ ਨੂੰ ਕਿਸੇ ਕਿਸਮ ਦਾ ਰੋਗ ਲੱਗ ਜਾਂਦਾ ਹੈ ਤੇ ਕਈ ਵਾਰੀ ਦੁੱਖ, ਭੁੱਖ ਤੇ ਬਿਮਾਰੀ ਦੇ ਮਾਰੇ ਬੰਦੇ ਜਦੋਂ ਤੇਰੇ ਦਰ 'ਤੇ ਡਿੱਗਦੇ ਹਨ ਤਾਂ ਇਹੋ ਜਿਹੇ ਜੁੜਦੇ ਹਨ ਕਿ ਬੀਮਾਰ ਰੋਗੀ ਦਾ ਰੋਗ ਵੀ ਚਲਾ ਜਾਂਦਾ ਹੈ ਤੇ ਸਦਾ ਲਈ ਥਿਰ ਵੀ ਹੋ ਜਾਂਦਾ ਹੈ। ਮੇਰੇ ਪ੍ਰਮਾਤਮਾ ! ਤੂੰ ਰੋਗ ਵੀ ਉਸਦੇ ਲਈ ਦਾਤ ਬਣਾ ਕੇ ਦੇ ਦਿੰਦਾ ਹੈਂ। ਅੱਜ ਅਸੀਂ ਆਨੰਦ ਸਾਹਿਬ ਪੜ੍ਹਦੇ ਹਾਂ।

ਇਕ ਬੇਨਤੀ ਕੀਤੀ ਸੀ ਕਿ ਸੱਚ ਤੇ ਝੂਠ, ਅਸਲ ਤੇ ਨਕਲ ਇਸ ਤੋਂ ਅਸੀਂ ਜ਼ਰੂਰ ਅੰਦਰੋਂ ਸੁਚੇਤ ਹੋਈਏ। ਸਾਡੇ ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਸ਼ਰਧਾ ਚਾਹੀਦੀ ਹੈ। ਜਿਸ 'ਤੇ

ਮਰਜ਼ੀ ਸ਼ਰਧਾ ਬਣਾ ਲਉ, ਰੱਬ ਤਾਂ ਕੇਵਲ ਸ਼ਰਧਾ ਦੇਖਦਾ ਹੈ। ਮਾਰੂਥਲ ਦੀ ਰੇਤ ਤੱਪਦੀ ਹੈ ਪਰ ਖਲੜੀ ਦੀ ਸ਼ਰਧਾ ਅੱਖਾਂ ਕਹਿੰਦੀਆਂ ਹਨ ਕਿ ਸਾਹਮਣੇ ਪਾਣੀ ਮੇਰੇ ਵੱਲ ਆ ਰਿਹਾ ਹੈ, ਪਰ ਚੇਤੇ ਰੱਖਿਉ, ਉਸ ਦੀ ਸ਼ਰਧਾ ਨਾਲ ਕਦੀ ਚਮਕਦੀ ਰੇਤ ਪਾਣੀ ਨਹੀਂ ਬਣੀ, ਰੇਤ ਰੇਤ ਹੀ ਰਹਿੰਦੀ ਹੈ। ਹੁਣ ਗਰਮੀ ਪੈਣੀ ਹੈ ਤਾਂ ਦੂਰੋਂ ਸੜਕ 'ਤੇ ਇੰਝ ਪ੍ਰਤੀਤ ਹੋਵੇਗਾ ਜਿਵੇਂ ਪਾਣੀ ਦੀਆਂ ਲਹਿਰਾਂ ਆ ਰਹੀਆਂ ਹਨ ਤੇ ਜੇ ਮੇਰੀ ਸ਼ਰਧਾ ਕਹਿੰਦੀ ਹੈ ਕਿ ਸਾਹਮਣੇ ਸੜਕ 'ਤੇ ਪਾਣੀ ਹੈ ਤਾਂ ਚੇਤੇ ਰੱਖੀਂ, ਇਸ ਸ਼ਰਧਾ ਨੂੰ ਸਮਝ ਕਿ ਜੇ ਤੂੰ ਤੱਪਦੇ ਹੋਏ ਭੱਠ ਨੂੰ ਪਾਣੀ ਸਮਝੀ ਬੈਠਾ ਹੈਂ ਤਾਂ ਤੇਰੀ ਸ਼ਰਧਾ ਨੇ ਕਦੀ ਪਾਣੀ ਨਹੀਂ ਬਣਾਉਣਾ, ਅੱਗ ਨੇ ਅੱਗ ਹੀ ਰਹਿਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸ਼ਰਧਾ ਦੇ ਸਬੰਧ ਵਿਚ ਵੀ ਬਹੁਤ ਸਾਰੇ ਬਚਨ ਕੀਤੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਵਡਹੰਸ ਰਾਗ ਦੀ ਵਾਰ ਹੈ, ਉਸਦੇ ਦੋ ਸਲੋਕ ਪੜ੍ਹੋ। ਪਹਿਲੇ ਸਲੋਕ ਵਿਚ ਕਿਹਾ ਹੈ ਕਿ ਬਗਲਾ ਤੇ ਹੰਸ, ਇਹਨਾਂ ਦੋਨਾਂ ਦੇ ਕਦੀ ਤੁਸੀਂ ਸਰੀਰ ਵੱਲ ਦੇਖੋ ਤਾਂ ਮੇਰਾ ਖ਼ਿਆਲ ਹੈ ਅੱਖਾਂ ਭੁਲੇਖਾ ਖਾ ਜਾਣਗੀਆਂ। ਇਹੀ ਸਮਝਣਗੀਆਂ ਕਿ ਬਗਲਾ ਤੇ ਹੰਸ ਇਕੋ ਹੀ ਜਾਤੀ ਨਾਲ ਸੰਬੰਧਿਤ ਦੋ ਪੰਛੀ ਹਨ। ਪਰ ਨਹੀਂ। ਬਾਣੀ ਵਿਚ ਬਚਨ ਆਉਂਦਾ ਹੈ ਕਿ ਇਕ ਦਿਨ ਬਗਲੇ ਤੇ ਹੰਸ ਦਾ ਆਪਸੀ ਸੰਵਾਦ ਹੋਇਆ। ਬਗਲੇ ਨੇ ਕਿਹਾ-ਹੰਸ, ਮੈਂ ਅੱਜ ਪਾਣੀ ਵਿਚ ਤੈਨੂੰ ਤਰ ਕੇ ਦਿਖਾਵਾਂਗਾ। ਹੰਸ ਨੇ ਕਿਹਾ-ਭਲਿਆ, ਤੂੰ ਪਾਣੀ ਵਿਚ ਤਰ ਨਹੀਂ ਸਕਦਾ। ਉਸਨੇ ਕਿਹਾ ਹੱਦ ਹੋ ਗਈ, ਜੇ ਤੇਰੀ ਚੁੰਝ ਇੰਨੀ ਲੰਮੀ, ਤੇਰੀ ਗਰਦਨ ਵੀ ਲੰਮੀ, ਤੇਰੇ ਖੰਭਾਂ ਦਾ ਰੰਗ ਵੀ ਚਿੱਟਾ ਤੇ ਮੇਰੇ ਖੰਭਾਂ ਦਾ ਵੀ ਚਿੱਟਾ, ਦੋਨਾਂ ਦਾ ਭੇਸ ਇਕੋ ਜਿਹਾ ਹੈ ਤੇ ਜੇ ਤੂੰ ਪਾਣੀ ਵਿਚ ਤਰ ਸਕਦਾ ਹੈਂ ਤਾਂ ਮੈਂ ਕਿਉਂ ਨਹੀਂ ਤਰ ਸਕਦਾ ? ਅੱਗੋਂ ਹੰਸ ਨੇ ਕਿਹਾ-ਭੋਲਿਆ ! ਚੇਤੇ ਰੱਖੀਂ, ਚੁੰਝ ਤੇਰੀ ਵੀ ਲੰਮੀ ਹੈ ਤੇ ਚੁੰਝ ਮੇਰੀ ਵੀ ਲੰਮੀ ਹੈ, ਪਰ ਦੋਨਾਂ ਦੇ ਇਖ਼ਲਾਕ ਵਿਚ ਬੜਾ ਫ਼ਰਕ ਹੈ। ਤੂੰ ਚੁੰਝ ਨਾਲ ਡੱਡੀਆਂ ਤੇ ਮੱਛੀਆਂ ਚੁਣਦਾ ਹੈਂ ਤੇ ਮੈਂ ਆਪਣੀ ਚੁੰਝ ਨਾਲ ਕੇਵਲ ਕੀਮਤੀ ਮੋਤੀ ਖਾਂਦਾ ਹਾਂ। ਦੂਜੀ ਗੱਲ ਕਿ ਮੈਂ ਮਾਨ ਸਰੋਵਰ 'ਤੇ ਰਹਿੰਦਾ ਹਾਂ ਤੇ ਤੂੰ ਛੱਪੜਾਂ ਦੇ ਕਿਨਾਰਿਆਂ 'ਤੇ ਰਹਿੰਦਾ ਹੈਂ। ਤੂੰ ਚਿੱਕੜ ਵਿਚ ਆਪਣੀ ਚੁੰਝ ਡੋਬਦਾ ਹੈਂ। ਪਰ ਬਗਲੇ ਨੂੰ ਭੁਲੇਖਾ ਲੱਗ ਗਿਆ ਕਿ ਮੇਰੇ ਪਿਛੇ ਇੰਨੇ ਬਗਲੇ ਹੋਰ ਬੈਠੇ ਹਨ, ਮੈਨੂੰ ਕਿਸੇ ਦੀ ਕੀ ਪ੍ਰਵਾਹ। ਉਹ ਹੰਸ ਦੀ ਰੀਸ ਕਰਕੇ ਪਾਣੀ 'ਤੇ ਤਰਨ ਲੱਗਾ। ਖੰਭ ਰੱਬ ਨੇ ਜ਼ਰੂਰ ਦਿੱਤੇ, ਪਰ ਤਰਨ ਵਾਲੀ ਜੁਗਤ ਨਹੀਂ ਸੀ ਦਿੱਤੀ। ਹੰਸ ਪਾਣੀ ਵਿਚ ਤਰ ਸਕਦਾ ਹੈ ਪਰ ਬਗਲਾ ਕਦੀ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਕਹਿਣ ਲੱਗੇ-

*ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥*

ਮਨ ਵਿਚ ਆ ਗਿਆ ਕਿ ਲੋਕ ਪਿਤਾ ਜੀ ਕਹਿੰਦੇ ਹਨ, ਮਨ ਵਿਚ ਆ ਗਿਆ ਕਿ ਲੋਕ ਧੰਨ ਧੰਨ ਸਤਿਗੁਰੂ ਕਹਿੰਦੇ ਹਨ ਤੇ ਮੈਂ ਕਿਉਂ ਨਾ ਗੁਰੂ ਗੋਬਿੰਦ ਸਿੰਘ ਵਰਗਾ ਬਣ ਜਾਵਾਂ ? ਹਜ਼ੂਰ ਨੇ ਕਿਹਾ-

*ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥*

ਤੇ ਕੁਝ ਦਿਨਾਂ ਤੋਂ ਬਾਅਦ

*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥*

(ਅੰਗ ੫੮੫)

ਬਗਲਾ ਖੰਭ ਚਿੱਟੇ ਬਣਾ ਸਕਦਾ ਹੈ ਪਰ ਪਾਣੀ ਵਿਚ ਤੈਰਨ ਦੀ ਦਾਤ ਤਾਂ ਰੱਬ ਨੇ ਦੇਣੀ ਹੈ। ਚੇਤੇ ਰੱਖਿਉ, ਖੰਭ ਚਿੱਟੇ ਬਣਾਉਣ ਦੇ ਨਾਲ ਕਦੀ ਬਗਲੇ ਪਾਣੀ ਵਿਚ ਤਰ ਨਹੀਂ ਸਕਦੇ। ਗੁਰੂ ਸਹਿਬਾਨ ਵਕਤ ਦੀ ਹਕੂਮਤ ਕੋਲ ਗਏ ਹਨ, ਪਰ ਚੇਤੇ ਰੱਖਿਉ, ਸੱਚ ਦੇ ਪੁਜਾਰੀ ਕਾਫਲੇ ਦੀ ਓਟ ਥੱਲੇ ਨਹੀਂ ਚੱਲੇ। ਵਕਤ ਦੇ ਬਾਦਸ਼ਾਹਾਂ ਨੂੰ ਗੁਰੂ ਨਾਨਕ ਦੀ ਜੋਤ ਮਿਲੀ। ਇਹਨਾਂ ਲੋਕਾਂ ਨੇ ਤਸ਼ੱਦਦ ਵੀ ਕੀਤਾ, ਜ਼ੁਲਮ ਵੀ ਕੀਤਾ ਪਰ ਚੇਤੇ ਰੱਖਿਉ, ਗੁਰੂ ਦਾ ਮਿਲਾਪ ਇਸ ਕਰਕੇ ਨਹੀਂ ਸੀ ਕਿ ਕਿਸੇ ਦੀ ਬਹੂ-ਬੇਟੀ ਦਾ ਇਲਜ਼ਾਮ ਲੱਗਾ ਹੋਵੇ, ਗੁਰੂ ਬਾਦਸ਼ਾਹਾਂ ਨੂੰ ਉਦੋਂ ਮਿਲਿਆ ਜਦੋਂ ਉਸਨੇ ਮਜ਼ਲੂਮਾਂ ਦੀ ਬਾਂਹ ਫੜੀ। ਆਪਣਾ ਸਿਰ ਤਾਂ ਦੇ ਦਿੱਤਾ ਪਰ ਮਜ਼ਲੂਮ ਦਾ ਸਿਰ ਨਹੀਂ ਕੱਟਣ ਦਿੱਤਾ। ਕੀ ਕੋਈ ਗੁਰੂ ਦੀ ਬਰਾਬਰੀ ਕਰੇਗਾ ? ਆਦਿ ਗੁਰੂ ਨਾਨਕ ਐਮਨਾਬਾਦ ਦੀ ਧਰਤੀ 'ਤੇ ਬਾਬਰ ਨੂੰ ਮਿਲੇ ਹਨ। ਪਰ ਯਾਦ ਰੱਖਿਉ, ਇਸ ਕਰਕੇ ਨਹੀਂ ਗੁਰੂ ਨੂੰ ਫੜ ਕੇ ਕੈਦ ਵਿਚ ਰੱਖਿਆ ਗਿਆ ਕਿ ਕਿਸੇ ਨੇ ਇਹ ਦੋਸ਼ ਲਾ ਦਿੱਤਾ ਹੋਵੇ ਕਿ ਕਿਸੇ ਅਬਲਾ ਵਲ ਬੁਰਾ ਦੇਖਿਆ, ਕਿਸੇ ਅਬਲਾ ਦਾ ਸਤਿ ਭੰਗ ਕੀਤਾ, ਬਾਬੇ ਨਾਨਕ ਨੂੰ ਇਸ ਕਰਕੇ ਕੈਦ ਵਿਚ ਸੁੱਟਿਆ ਗਿਆ ਕਿ ਇਕ ਫ਼ਕੀਰ ਸੀ ਜਿਹੜਾ ਸੜੇ ਹੋਏ ਘਰਾਂ ਦੇ ਹੱਕ ਵਿਚ ਨਾਅਰਾ ਮਾਰਨ ਆਇਆ ਸੀ। ਬਾਬਾ ਜੀ ਬਾਬਰ ਨੂੰ ਮਿਲੇ ਤੇ ਉਹਨਾਂ ਮਿਲ ਕੇ ਸ਼ਬਦ ਕਹੇ ਕਿ

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*

(ਅੰਗ ੩੬੦)

ਆਪ ਜੀ ਦੀ ਗਿਆਤ ਲਈ ਹੋਰ ਅਰਜ਼ ਕਰਾਂ ਕਿ ਸਭ ਤੋਂ ਪਹਿਲਾਂ ਹਿੰਦੁਸਤਾਨ ਸ਼ਬਦ ਬਾਬੇ ਨਾਨਕ ਨੇ ਆਪਣੀ ਰਸਨਾ ਤੋਂ ਗੁਰੂ ਗ੍ਰੰਥ ਸਾਹਿਬ ਵਿਚ ਜਿਹੜੀ ਬਾਣੀ ਉਚਾਰਨ ਕੀਤੀ, ਖ਼ੁਦ ਉਚਾਰਨ ਕੀਤਾ ਹੈ।

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥*

ਕਹਿਣ ਲੱਗੇ ਕਿ ਐ ਬਾਬਰ ! ਤੂੰ ਇੰਨੇ ਲੋਕ ਮਾਰ ਸੁੱਟੇ, ਤੇਰੇ ਸੀਨੇ ਵਿਚ ਦਰਦ ਨਹੀਂ ਪੈਦਾ ਹੋਇਆ ? ਤੇ ਪ੍ਰਮਾਤਮਾ ਲਈ ਸ਼ਬਦ ਵਰਤੇ-

*ਕਰਤਾ ਤੂੰ ਸਭਨਾਂ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥*

ਜੇ ਤਾਕਤਵਰ ਤਾਕਤਵਰ ਨਾਲ ਟੱਕਰ ਲਏ ਤਾਂ ਮੈਨੂੰ ਕੋਈ ਰੋਸ ਨਹੀਂ ਪਰ ਜੇ ਗਊਆਂ ਦੇ ਵੱਗ ਉੱਤੇ ਸ਼ੇਰ ਪੈ ਜਾਣ ਤਾਂ ਫਿਰ ਗਊਆਂ ਦੇ ਵੱਗ ਦੇ ਮਾਲਕ ਨੂੰ ਪੁੱਛਿਆ ਜਾਂਦਾ ਹੈ ਕਿ ਤੂੰ ਕਿੱਥੇ ਸੀ ?

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*

ਤੇ ਲੋਕਾਂ ਦੇ ਕੱਟੇ ਹੋਏ ਕੰਨ ਦੇਖਕੇ ਕਿਹਾ ਕਿ

*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨਾ ਕਾਈ॥*

(ਅੰਗ ੩੬੦)

ਬਾਬਰ ਨੂੰ ਮਿਲੇ ਪਰ ਇਨਸਾਫ਼ ਦੀ ਆਵਾਜ਼ ਬੁਲੰਦ ਕਰਨ ਲਈ। ਚੇਤੇ ਰੱਖਿਉ, ਕੀਰਨੇ ਪਾਉਂਦੀਆਂ ਹੋਈਆਂ ਔਰਤਾਂ ਦੇ ਅੱਥਰੂ ਪੂੰਝਣ ਲਈ। ਹੈਰਾਨਗੀ ਦੀ ਗੱਲ ਹੈ ਕਿ

*ਰਹਤ ਅਵਰ ਕਛੁ ਅਵਰ ਕਮਾਵਤ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥*

(ਅੰਗ ੨੬੯)

ਬਾਹਰ ਦੇ ਚੋਲਿਆਂ ਨਾਲ ਕਦੀ ਰੱਬ ਨਹੀਂ ਰੀਝਿਆ-

*ਬਾਹਰਿ ਭੇਖ ਨ ਕਾਹੂ ਭੀਨ॥*
*ਅਵਰ ਉਪਦੇਸੈ ਆਪਿ ਨਾ ਕਰੈ॥*
*ਆਵਤ ਜਾਵਤ ਜਨਮੈ ਮਰੈ॥*

(ਅੰਗ ੨੬੯)

ਲੋਕਾਂ ਨੂੰ ਕਹਿੰਦਾ ਹੈ ਕਿ ਫਲਾਨੇ ਦੀ ਬਹੂ-ਬੇਟੀ ਨੂੰ ਬਹੂ-ਬੇਟੀ ਜਾਣਿਓ ਤੇ ਆਪਣਾ ਕਿਰਦਾਰ ਵਿਸਰ ਜਾਣਾ। ਗੁਰੂ ਜੀ ਕਹਿੰਦੇ ਹਨ ਕਿ ਇਹੋ ਜਿਹੇ ਬੰਦੇ

*ਆਵਤ ਜਾਵਤ ਜਨਮੈ ਮਰੈ॥*

ਦੂਜਾ ਪ੍ਰਮਾਣ ਗੁਰੂ ਅਰਜਨ ਦੇਵ ਜੀ ਬਾਦਸ਼ਾਹ ਜਹਾਂਗੀਰ ਨੂੰ ਮਿਲੇ। ਜਹਾਂਗੀਰ ਨੇ ਲਾਹੌਰ ਦੀ ਧਰਤੀ 'ਤੇ ਹਜ਼ੂਰ ਨੂੰ ਅੰਮ੍ਰਿਤਸਰ ਤੋਂ ਬੁਲਾਇਆ। ਪੰਜ ਸਿੱਖ ਨਾਲ ਗਏ ਹਨ। ਭਾਈ ਬਿਧੀ ਚੰਦ, ਭਾਈ ਪਰਾਣਾ, ਭਾਈ ਪੈੜਾ ਆਦਿ ਪਰ ਕਿਤੇ ਵੀ ਗੁਰੂ ਜੀ ਨੇ ਨਹੀਂ ਕਿਹਾ ਕਿ ਸੜਕਾਂ ਦੇ ਕਿਨਾਰੇ ਹਜੂਮ ਇਕੱਠਾ ਕਰ ਦਿਉ ਕਿ ਦੱਸਿਆ ਜਾਏ ਮੇਰੇ ਨਾਲ ਕਿੰਨੇ-ਕੁ ਲੋਕ ਹਨ। ਕਹਿਣ ਲੱਗੇ ਕਿ ਮੈਂ ਸੱਚ ਦਾ ਪੁਜਾਰੀ ਹਾਂ। ਸੱਚ ਨੇ ਕਦੀ ਸੜਨਾ ਨਹੀਂ। ਮੈਂ ਤਾਂ ਸਿਰ ਤੱਲੀ 'ਤੇ ਰੱਖ ਕੇ ਲਾਹੌਰ ਦੀ ਧਰਤੀ ਨੂੰ ਜਾਵਾਂਗਾ। ਧੰਨ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ। ਕਸੂਰ ਕੀ ? ਸਿਰਫ਼ ਇੰਨੀ ਗੱਲ ਕਿ ਸਾਡੀ ਮਰਜ਼ੀ

ਮੁਤਾਬਿਕ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਲਿਖ ਦਿਉ। ਕਸੂਰ ਕੀ? ਇਤਿਹਾਸ ਕਹਿੰਦਾ ਹੈ ਕਿ ਜਹਾਂਗੀਰ ਦਾ ਪੁੱਤਰ ਖ਼ੁਸਰੋ ਤਰਨਤਾਰਨ ਆਇਆ। ਲੰਗਰ ਵਿਚ ਪ੍ਰਸ਼ਾਦਾ ਛੌਕਿਆ ਤੇ ਉਸਨੇ ਕਿਹਾ ਕਿ ਤੁਸੀਂ ਹਕੂਮਤ ਦੇ ਬਾਗ਼ੀ ਨੂੰ ਲੰਗਰ ਕਿਉਂ ਛਕਾਇਆ ਤੇ ਗੁਰੂ ਜੀ ਨੇ ਉੱਤਰ ਦਿੱਤਾ ਕਿ ਚੇਤੇ ਰੱਖੀਂ, ਜਿਸ ਲੰਗਰ ਵਿਚ ਤੇਰੇ ਪੁੱਤਰ ਨੇ ਪ੍ਰਸ਼ਾਦਾ ਛਕਿਆ ਹੈ, ਇਸ ਲੰਗਰ ਵਿਚ ਕਦੀ ਤੇਰੇ ਬਾਪ ਨੇ ਵੀ ਪ੍ਰਸ਼ਾਦਾ ਛਕਿਆ ਸੀ। ਪਰ ਤੱਤੀ ਤਵੀ 'ਤੇ ਬੈਠੇ, ਸੀਸ ਵਿਚ ਰੇਤਾ ਪਾਇਆ। ਬੀਬੀਉ ਭੈਣੋ! ਪੁਰਾਤਨ ਸਮੇਂ ਗੁਰੂ ਅਰਜਨ ਦੇਵ ਜੀ ਦਾ ਪੁਰਬ ਆਉਂਦਾ ਸੀ ਤਾਂ ਬੀਬੀਆਂ ਪੰਜ-ਪੰਜ, ਸੱਤ-ਸੱਤ ਘਰਾਂ ਵਿਚ ਇਕੱਠਿਆਂ ਹੋ ਕੇ ਸੁਖਮਨੀ ਸਾਹਿਬ ਦਾ ਪਾਠ ਕਰਦੀਆਂ ਸਨ, ਇਸ ਕਰਕੇ ਕਿ ਜਿਹੜੀ ਠੰਢ ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਜਿਸਨੂੰ ਤਵੀ ਵੀ ਤਪਾ ਨਹੀਂ ਸਕੀ, ਰੱਬ ਮੇਹਰ ਕਰੇ, ਉਹ ਠੰਢ ਕਿਤੇ ਸਾਡੇ ਅੰਦਰ ਵੀ ਵਰਤ ਜਾਏ। ਇਕ ਪੰਜਾਬੀ ਦੇ ਸ਼ਾਇਰ ਨੇ ਲਿਖਿਆ ਹੈ-

*ਜਿਸਦੇ ਸੀਸ 'ਤੇ ਕਦੀ ਸੀ ਕਲਸ ਝੁਲਦੇ,*
*ਗਰਮ ਬਾਲੂ ਦੇ ਕੜਛੇ ਪੁਆ ਰਿਹਾ ਹੈ।*

ਕਲਗੀਆਂ ਲੁਆ ਲੈਣੀਆਂ, ਚੋਲੇ ਪਾ ਲੈਣੇ, ਚੇਤੇ ਰੱਖਿਉ, ਜਿਸਦੇ ਸਿਰ 'ਤੇ ਚੌਰ ਝੁਲਦੀ ਸੀ, ਉਸਦੇ ਸਿਰ ਉਤੇ ਰੇਤਾ ਪੈ ਰਿਹਾ ਹੈ, ਪਰ ਉਸ ਗੁਰੂ ਦੇ ਮੁਖ ਵਿਚੋਂ ਜੀਭ ਨਹੀਂ ਨਿਕਲੀ।

*ਜਿਸਦੇ ਸੀਸ 'ਤੇ ਕਦੀ ਸੀ ਕਲਸ ਝੁਲਦੇ,*
*ਗਰਮ ਬਾਲੂ ਦੇ ਕੜਛੇ ਪੁਆ ਰਿਹਾ ਹੈ।*
*ਕਈ ਪਹਿਰ ਅੰਗਿਆਰਾਂ ਦੀ ਸੇਜ ਬੈਠ ਕੇ,*
*ਸ਼ਾਂਤਮਈ ਦੇ ਪੂਰਨੇ ਪਾ ਰਿਹਾ ਹੈ।*
*ਪਾ ਕੇ ਦੇਗ ਦੇ ਵਿਚ ਉਬਾਲਿਆਂ ਨੂੰ,*
*ਫਿਰ ਵੀ ਸਤਿਨਾਮ ਵਾਹਿਗੁਰੂ ਗਾ ਰਿਹਾ ਹੈ।*
*ਸੀਨਾ ਤੱਪਦਾ ਜੱਪਦਾ ਠਾਰਨੇ ਨੂੰ,*
*ਤਨ ਆਪਣਾ ਸਾੜ ਵਿਖਾ ਰਿਹਾ ਹੈ।*
*ਕਹਿਣਾ ਸੌਖਾ ਤੇ ਸੁਣਨਾ ਵੀ ਬਹੁਤ ਸੌਖਾ,*
*ਔਖੀ ਗੱਲ ਹੈ ਅਮਲ ਕਮਾਉਣ ਵਾਲੀ।*
*ਇਹ ਤਾਂ ਆਤਮਾ ਹੀ ਕੇਵਲ ਰੱਬ ਦੀ ਸੀ,*
*ਤੱਤੀ ਤਵੀ 'ਤੇ ਸੁਖਮਨੀ ਗਾਉਣ ਵਾਲੀ।*

ਕੌਣ ਕਰੇਗਾ ਬਰਾਬਰੀ ਇਸ ਦੀਨ ਦਇਆਲ ਗੁਰੂ ਦੀ? ਗੁਰੂ ਤੇਗ਼ ਬਹਾਦਰ ਜੀ ਤਿਲਕ ਨਹੀਂ ਲਾਉਂਦੇ, ਜੰਞੂ ਪਾਉਂਦੇ ਨਹੀਂ, ਪਰ ਜਿਸ ਦਿਨ ਤਿਲਕ ਤੇ ਜੰਞੂ ਨੂੰ ਖ਼ਤਰਾ

ਹੋਇਆ, ਉਸ ਦਿਨ ਹਜ਼ੂਰ, ਕ੍ਰਿਪਾਲੂ ਨੇ ਫ਼ਰਿਆਦ ਕਰਨ ਵਾਲਿਆਂ ਨੂੰ ਘਰ ਨੂੰ ਤੋਰ ਦਿੱਤਾ ਅਤੇ ਆਪਣੇ ਪੁੱਤਰ ਦੇ ਸਿਰ 'ਤੇ ਹੱਥ ਰੱਖ ਕੇ ਕਿਹਾ, ਬੇਟਾ! ਮੈਨੂੰ ਤੂੰ ਕਿਹਾ ਕਿ ਕੋਈ ਮਹਾਂਪੁਰਸ਼ ਆਪਣੇ ਤਨ ਦਾ ਬਲੀਦਾਨ ਦੇਵੇ ਤਾਂ ਇਹ ਬਚਣਗੇ ਤੇ ਮੈਂ ਚੱਲਿਆ ਹਾਂ, ਪਰ ਯਾਦ ਰੱਖੀਂ ਤੇਰੇ ਸਿਰ ਤੋਂ ਪਿਤਾ ਦਾ ਸਾਇਆ ਉੱਠ ਜਾਏਗਾ। ਨੌਂ ਸਾਲ ਦੀ ਉਮਰ ਵਿਚ ਬੇਟੇ ਨੇ ਕਿਹਾ – ਸੱਚੇ ਪਾਤਿਸ਼ਾਹ! ਜੇ ਮੇਰੇ ਪਿਤਾ ਦਾ ਸੀਸ ਦੇ ਕੇ ਲੱਖਾਂ ਰੋਂਦੇ-ਵਿਲਕਦੇ ਬੱਚਿਆਂ ਦੇ ਪਿਤਾ ਦੇ ਸੀਸ ਬਚ ਜਾਣ ਤਾਂ ਮੈਂ ਤੇਰੇ ਚਰਨਾਂ ਵਿਚ ਨਮਸਕਾਰ ਕਰਦਾ ਹਾਂ।

ਗੁਰੂ ਤੇਗ਼ ਬਹਾਦਰ ਜੀ ਗਏ। ਚਾਂਦਨੀ ਚੌਕ ਵਿਚ ਸ਼ਹਾਦਤ ਦਾ ਜਾਮ ਪੀਤਾ। ਸਾਹਮਣੇ ਤਿੰਨ ਸਿੱਖ ਸ਼ਹੀਦ ਕੀਤੇ ਗਏ ਤੇ ਜਿਸ ਦਿਨ ਹਜ਼ੂਰ ਨੂੰ ਸ਼ਹੀਦ ਕੀਤਾ ਜਾਣਾ ਸੀ, ਕਾਜ਼ੀ, ਕੋਤਵਾਲ ਤੇ ਜੱਲਾਦ ਆਏ। ਕਾਜ਼ੀ ਦਾ ਨਾਮ, ਜੱਲਾਦ ਦਾ ਨਾਮ ਤੇ ਕੋਤਵਾਲ ਦਾ ਨਾਮ ਇਤਿਹਾਸਕਾਰਾਂ ਨੇ ਦਿੱਤਾ ਹੈ – ਕਾਜ਼ੀ ਅਬਦੁਲ ਵਾਹਦ, ਕੋਤਵਾਲ ਅਬਦੁੱਲਾ ਤੇ ਜੱਲਾਦ ਜਲਾਲੁੱਦੀਨ। ਕਾਜ਼ੀ ਨੇ ਕਿਹਾ ਸੀ ਕਿ ਸ਼ਾਇਦ ਤੁਹਾਨੂੰ ਪਤਾ ਨਹੀਂ ਕਿ ਮੈਂ ਖ਼ਾਨਦਾਨੀ ਕਾਜ਼ੀ ਹਾਂ। ਮੇਰਾ ਬਾਪ ਵੀ ਕਾਜ਼ੀ ਤੇ ਮੇਰਾ ਦਾਦਾ ਵੀ ਕਾਜ਼ੀ ਸੀ। ਕੋਤਵਾਲ ਨੇ ਕਿਹਾ ਕਿ ਮੈਂ ਖ਼ਾਨਦਾਨੀ ਕੋਤਵਾਲ ਹਾਂ ਤੇ ਜੱਲਾਦ ਨੇ ਵੀ ਕਿਹਾ ਕਿ ਮੈਂ ਖ਼ਾਨਦਾਨੀ ਜੱਲਾਦ ਹਾਂ। ਅਗੋਂ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਕਿਹਾ ਕਿ ਕਿੰਨਾ ਸੋਹਣਾ ਰੱਬ ਨੇ ਸਬੱਬ ਬਣਾਇਆ ਹੈ। ਤੂੰ ਖ਼ਾਨਦਾਨੀ ਕਾਜ਼ੀ ਹੈਂ, ਜੱਲਾਦ ਤੇ ਕੋਤਵਾਲ ਵੀ ਖ਼ਾਨਦਾਨੀ ਹਨ ਅਤੇ ਮੈਂ ਵੀ ਖ਼ਾਨਦਾਨੀ ਸ਼ਹੀਦ ਹਾਂ। ਮੇਰਾ ਦਾਦਾ ਵੀ ਸ਼ਹੀਦ ਹੈ ਤੇ ਮੈਂ ਵੀ ਸ਼ਹੀਦ ਹਾਂ। ਚੇਤੇ ਰੱਖੀਂ, ਮੇਰੇ ਪੋਤੇ ਵੀ ਸ਼ਹਾਦਤ ਦਾ ਜਾਮ ਪੀਣਗੇ। ਕਿਸੇ ਨੇ ਉਰਦੂ ਵਿਚ ਦੋ ਸਤਰਾਂ ਲਿਖੀਆਂ ਹਨ–

*ਮੇਰੇ ਅਜਦਾਦ ਸੇ ਮੁਝ ਕੋ ਮਿਲਾ ਹੈ ਵਿਰਸਾ ਸ਼ਹਾਦਤ ਕਾ।*
*ਮੇਰੀ ਔਲਾਦ ਕੀ ਜਾਗੀਰ ਹੈ ਜਾਮੇ ਸ਼ਹਾਦਤ ਕੀ।*

ਇਥੇ ਦੀਨ ਦਇਆਲ ਸਤਿਗੁਰੂ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦਾ ਜਾਮ ਪੀਤਾ। ਗੁਰੂ ਕਾਲ ਵਿਚ ਵਕਤ ਦੇ ਬਾਦਸ਼ਾਹਾਂ ਨੇ ਹਜ਼ੂਰ ਨੂੰ ਗ੍ਰਿਫ਼ਤਾਰ ਕੀਤਾ ਪਰ ਚੇਤੇ ਰੱਖਿਉ, ਉਹ ਗ੍ਰਿਫ਼ਤਾਰੀਆਂ, ਉਹ ਪੇਸ਼ੀਆਂ ਕਿਸੇ ਦੇ ਜੀਵਨ ਨੂੰ ਕਲੰਕਿਤ ਕਰਕੇ ਨਹੀਂ, ਉਹ ਇਸ ਕਰਕੇ ਸਨ ਕਿ ਦੱਬਿਆ ਹੋਇਆ, ਕੁਚਲਿਆ ਹੋਇਆ ਤੇ ਜਿਨ੍ਹਾਂ ਦਾ ਕੋਈ ਵੀ ਨਹੀਂ ਸੀ, ਉਹਨਾਂ ਦੇ ਹੱਕ ਵਿਚ ਨਾਅਰਾ ਮਾਰਨ ਤੇ ਕਿਸੇ ਦੀ ਬਾਂਹ ਫੜਨ ਕਰਕੇ। ਸਿਆਣੇ ਬੰਦੇ ਉਹ ਹਨ ਜਿਹੜੇ ਸੱਚਾਈ ਨੂੰ ਸੱਚਾਈ ਕਬੂਲਣ। ਅੱਲਾ ਯਾਰ ਖ਼ਾਂ ਜੋਗੀ ਮੁਸਲਮਾਨ ਵੀਰ ਨੇ ਕੁਝ ਸਤਰਾਂ ਲਿਖੀਆਂ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਸੰਬੰਧ ਵਿਚ। ਉਹ ਕਹਿੰਦਾ ਹੈ ਦੁਨੀਆਂ ਦੇ ਲੋਕੋ! ਇਕ ਰੱਬ ਦੀ ਤੇ ਦੂਜੀ ਬਾਬੇ ਨਾਨਕ ਦੀ ਸੁੰਹ ਖਾ ਕੇ ਕਹਿੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਦਾ ਨਾ ਕੋਈ ਸਾਨੀ ਹੋ ਸਕਿਆ ਹੈ, ਨਾ ਕੋਈ ਹੈ ਤੇ ਨਾ ਕੋਈ ਹੋਵੇਗਾ। ਉਹ ਸਤਰਾਂ ਹਨ :-

*ਇਨਸਾਫ਼ ਕਰੇ ਜੀਅ ਮੇਂ ਜ਼ਮਾਨਾ ਤੋ ਯਕੀਂ ਹੈ।*

*ਕਹਿ ਦੋ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*
*ਕਰਤਾਰ ਕੀ ਸੌਗੰਧ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਤਾਰੀਫ਼ ਗੋਬਿੰਦ ਕੀ ਵੋਹ ਕਮ ਹੈ।*
*ਹਰ ਚੰਦ ਮੇਰੇ ਹਾਥ ਮੇਂ ਪੁਰਜ਼ੋਰ ਕਲਮ ਹੈ।*
*ਖਤ ਗੁਰੂ ਕੇ ਲਿਖੂੰ ਕਹਾਂ ਤਾਬੇ ਰਸਮ ਹੈ।*
*ਏਕ ਆਂਖ ਸੇ ਬੁਲਬੁਲਾ ਕਿਆ ਕੁਲ ਬਾਹੀ ਕੋ ਦੇਖੇ।*
*ਸਾਹਿਲ ਕੋ ਦੇਖੇ, ਮੰਝਧਾਰ ਕੋ ਦੇਖੇ ਯਾ ਲਹਿਰ ਕੋ ਦੇਖੇ।*

ਇਸਦੇ ਅਰਥ ਹਨ ਕਿ ਗੁਰੂ ਗੋਬਿੰਦ ਸਿੰਘ! ਮੈਂ ਇਕ ਬੁਲਬੁਲਾ ਹਾਂ ਤੇ ਤੂੰ ਇਕ ਸਮੁੰਦਰ ਹੈਂ। ਇਕ ਬੁਲਬੁਲੇ ਦੀ ਕੀ ਹਸਤੀ ਕਿ ਸਮੁੰਦਰ ਦੀਆਂ ਲਹਿਰਾਂ ਦਾ ਅੰਤ ਪਾ ਜਾਏ। ਇਕ ਬੁਲਬੁਲੇ ਦੀ ਕੀ ਹਸਤੀ ਕਿ ਸਮੁੰਦਰ ਦੀ ਗਹਿਰਾਈ ਮਾਪ ਸਕੇ। ਇਕ ਬੁਲਬੁਲੇ ਦੀ ਕੀ ਹਸਤੀ ਕਿ ਸਮੁੰਦਰ ਦਾ ਥਾਹ ਪਾ ਸਕੇ। ਉਹ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਮੁੰਦਰ ਹਨ ਤੇ ਮੇਰੀ ਕਲਮ ਇਕ ਬੁਲਬੁਲੇ ਦੀ ਤਰ੍ਹਾਂ ਹੈ।

*ਅੰਮ੍ਰਿਤ ਸਰੁ ਸਤਿਗੁਰ ਸਤਿਵਾਦੀ*

ਬਾਣੀ ਅੰਮ੍ਰਿਤਸਰ ਹੈ। ਸਤਿਵਾਦੀ ਸਤਿ ਨਾਲ ਭਰਪੂਰ ਹੈ।

*ਜਿਤੁ ਨਾਤੈ ਕਉਆ ਹੰਸੁ ਹੋਹੈ।*

(ਅੰਗ ੪੯੩)

ਜਿਸ ਦੇ ਵਿਚ ਇਸ਼ਨਾਨ ਕਰਨ ਵਾਲੇ ਕਾਂ ਵੀ ਹੰਸ ਹੋ ਜਾਂਦੇ ਹਨ। ਇਸੇ ਕਰਕੇ ਬਾਣੀ ਵਿਚ ਕਿਹਾ ਗਿਆ ਹੈ-

*ਗੁਰੁ ਦਰੀਆਉ ਸਦਾ ਜਲੁ ਨਿਰਮਲ ਮਿਲਿਆ ਦੁਰਮਤਿ ਮੈਲੁ ਹਰੈ॥*
*ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥*

(ਅੰਗ ੧੩੨੯)

ਹਜ਼ੂਰ ਨੇ ਕਿਹਾ ਕਿ ਦੇਖੋ ਗੁਰੂ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲਦਾ ਹੈ। ਰੋਜ਼ ਸਵੱਯਾ ਪੜ੍ਹਦੇ ਹੋ-

*ਗੁਰਮੁਖ ਅਮਿਆ ਦ੍ਰਿਸਟਿ ਸੁਭ ਕਰੈ*

(ਅੰਗ ੧੩੯੨)

ਹੇ ਸਤਿਗੁਰੂ! ਤੇਰੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲਦਾ ਹੈ। ਤੇਰੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲੇ ਤਾਂ ਵੇਸ਼ਵਾਵਾਂ ਵੀ ਤੇਰੀਆਂ ਬਣ ਜਾਂਦੀਆਂ ਹਨ। ਤੇਰੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲੇ ਤਾਂ ਚੋਰ ਵੀ ਸੰਤ ਬਣ ਜਾਂਦੇ ਹਨ।

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਆਪ ਪਾਪ ਸਕਲ ਮਲ॥*
*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥*
*ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥*
*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥*

(ਅੰਗ ੧੩੯੨)

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਤੁਸੀਂ ਇਕ ਕੰਮ ਕਰੋ, ਆਪਣੇ ਘਰ ਪੁੱਤਰ ਜੰਮਦਾ ਹੈ ਤੇ ਅਖੰਡ ਪਾਠ ਸਾਹਿਬ ਕਰਾਉਂਦੇ ਹੋ, ਸਹਿਜ ਪਾਠ ਕਰਾਉਂਦੇ ਹੋ, ਵਿਆਹ ਹੁੰਦਾ ਹੈ ਤਾਂ ਕਰਾਉਂਦੇ ਹੋ। ਪ੍ਰਮਾਤਮਾ ਨੇ ਚਾਰ ਦਾਣੇ ਦਿੱਤੇ ਹਨ, ਦੇਖੋ ਜੇ ਆਪ ਨਹੀਂ ਕਰਾ ਸਕਦੇ ਤਾਂ ਚਾਰ ਪਰਿਵਾਰ ਰਲ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਗੁਰਦੁਆਰੇ ਕਰਾਉ। ਫਿਰ ਪਤਾ ਲੱਗੇਗਾ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਪੁਰਬ ਮਨਾਇਆ ਹੈ। ਮਹੱਲੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਾਉ ਤੇ ਇਸ ਕਰਕੇ ਕਰਾਉ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ! ਅਸੀਂ 300 ਸਾਲ ਪਹਿਲਾਂ ਉਹ ਘੜੀ ਯਾਦ ਕਰਨ ਲੱਗੇ ਹਾਂ, ਜਿਸ ਦਿਨ ਪੁੱਤਰਾਂ ਦੇ ਦਾਨੀ ਨੇ ਤੇਰੇ ਚਰਨਾਂ ਵਿਚ ਮੱਥਾ ਟੇਕ ਕੇ ਕਿਹਾ ਸੀ ਕਿ

*ਆਗਿਆ ਭਈ ਅਕਾਲ ਕੀ ਤਬੈ ਚਲਾਇਉ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਉ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਾਹੈ ਖੋਜ ਸ਼ਬਦ ਮੇਂ ਲੇਹ।*

ਹਰ ਧਰਮ ਆਪਣੇ ਆਪ ਵਿਚ ਮੁਕੰਮਲ ਹਸਤੀ ਰੱਖਦਾ ਹੈ। ਬਾਕੀ ਅਸੀਂ ਕਹਿੰਦੇ ਹਾਂ ਕਿ ਅਸੀਂ ਇਨਸਾਨ ਬਣਾਉਣ ਲੱਗੇ ਹਾਂ, ਮੈਂ ਬੇਨਤੀ ਕਰਾਂ, ਇੰਨੇ ਸ਼ਬਦ ਬਾਬੇ ਪੜ੍ਹ ਕੇ ਗਏ-

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ*

(ਅੰਗ ੨੦੭)

ਬੰਦਿਆਂ ਤੋਂ ਵੱਧ ਕਿਹੜਾ ਬੰਦਾ ਬਣਾਉਣ ਵਾਲਾ ਜੰਮ ਪਿਆ। ਬੰਦਿਆਂ ਤੋਂ ਬਾਅਦ ਰੱਬ ਦੇ ਸੰਤ ਤਾਂ ਬਣਾਉਂਦਾ ਹੈ, ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ—

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥* (ਅੰਗ ੪੬੨)

ਹਜ਼ੂਰ ਨੇ ਕਿਹਾ ਕਿ ਜਿਸਨੇ ਬੰਦਿਆਂ ਤੋਂ ਨੂਰ ਪ੍ਰਦਾਨ ਕਰਕੇ ਨੂਰੀ ਬਣਾ ਦਿੱਤਾ।

ਹਜ਼ੂਰ ਮੇਹਰ ਕਰਨ, ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ੇ, ਅੰਦਰ ਦਾ ਪ੍ਰੇਮ ਬਖ਼ਸ਼ੇ ਤੇ ਧੰਨ ਗੁਰੂ ਗ੍ਰੰਥ ਸਾਹਿਬ ਦੇ ਲੜ ਲਗੀਏ। ਅੰਮ੍ਰਿਤ ਦੀ ਦਾਤ ਲਈਏ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਓਟ ਆਸਰਾ ਲਈਏ। ਕੋਈ ਵੀ ਬਾਣੀ ਦੀਆਂ ਤੁੱਕਾਂ ਲੈ ਕੇ ਸੰਗਤ ਨੂੰ ਗੁਮਰਾਹ ਨਾ ਕਰੇ। ਜਿਸ ਦਿਨ ਪ੍ਰਿਥੀਏ ਨੇ ਗੁਰੂ ਅਰਜਨ ਦੇਵ ਜੀ ਦੇ ਲੰਗਰ ਦੀ ਨਾਕਾਬੰਦੀ ਕੀਤੀ ਤਾਂ ਅੰਮ੍ਰਿਤਸਰ ਪਿਪਲੀ ਸਾਹਿਬ ਬਾਬਾ ਬੁੱਢਾ ਜੀ ਸੋਟਾ ਲੈ ਕੇ ਬੈਠ ਗਏ ਤੇ ਆਉਣ ਵਾਲੀ ਸੰਗਤ ਨੂੰ ਕਹਿੰਦੇ ਸਨ ਕਿ ਪ੍ਰਿਥੀਆ ਮੀਣਾ ਹੈ ਤੇ ਗੁਰੂ ਅਰਜਨ ਦੇਵ ਸੱਚਾ ਹੈ। ਜੇ ਬ੍ਰਹਮ ਗਿਆਨੀ ਮਹਾਂਪੁਰਖ ਆਪਣੇ ਫ਼ਰਜ਼ ਨੂੰ ਪਹਿਚਾਣਦਾ ਹੈ ਤਾਂ ਆਪ ਵੀ ਆਪਣੇ ਫ਼ਰਜ਼ ਨੂੰ ਪਹਿਚਾਣੋ। ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰੋ। ਧੰਨ ਗੁਰੂ ਗ੍ਰੰਥ ਸਾਹਿਬ ਆਪ ਸਭ ਨੂੰ ਸਮਰੱਥਾ ਬਖ਼ਸ਼ੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਿਹ॥



# ਮਨਸਾ ਕਰਿ ਸਿਮਰੰਤ ਤੁਝੈ ਨਰ

*ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥*
*ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰ ਮਿਟਯਉ ਜੁ ਖਿਣੰ॥*
*ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ ਭਟ ਜਸੁ ਗਾਇਯਉ॥*
*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥ ੪ ॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ-ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸਿਫ਼ਤ ਵਿਚ ਭੱਟ ਬਲ ਜੀ ਦਾ ਉਚਾਰਨ ਕੀਤਾ ਹੋਇਆ ਸਵੱਯੀਆ ਆਪ ਨੇ ਸਰਵਨ ਕੀਤਾ ਹੈ। ਭੱਟ ਜੀ ਨੇ ਇਸ ਸਵੱਯੀਏ ਵਿਚ ਪਹਿਲਾ ਬਚਨ ਇਹ ਬਖ਼ਸ਼ਿਸ਼ ਕੀਤਾ ਹੈ ਕਿ ਜੋ ਮਨੁੱਖ ਆਪਣੇ ਮਨ ਕਰਕੇ ਹੇ ਗੁਰੂ ਰਾਮਦਾਸ ! ਆਪ ਜੀ ਨੂੰ ਚੇਤੇ ਕਰਦਾ ਹੈ, ਉਸ ਮਨੁੱਖ ਦੇ ਅੰਦਰੋਂ ਕਾਮ-ਕ੍ਰੋਧ ਵਾਲੀ ਮਲੀਨ ਵਾਸ਼ਨਾ ਆਪ ਖ਼ਤਮ ਕਰ ਦਿੰਦੇ ਹੋ। ਦੂਜਾ ਬਚਨ ਕਿ ਜੋ ਮਨੁੱਖ ਬਚਨਾਂ ਕਰਕੇ ਆਪ ਜੀ ਦਾ ਸਿਮਰਨ ਕਰਦਾ ਹੈ, ਉਸਦੇ ਦੁੱਖ ਦਲਿੱਦਰ ਇਕ ਖਿਨ ਵਿਚ ਆਪ ਜੀ ਮਿਟਾ ਦਿੰਦੇ ਹੋ। ਤੀਸਰਾ ਬਚਨ, ਜੋ ਕਰਮ ਕਰਕੇ ਆਪਣੇ ਸਰੀਰਕ ਇੰਦਰਿਆਂ ਰਾਹੀਂ ਆਪ ਜੀ ਨੂੰ ਪਰਸਦਾ ਹੈ, ਕਰਮ ਕਰਕੇ ਆਪ ਜੀ ਦੇ ਚਰਨਾਂ ਵਿਚ ਜੁੜਦਾ ਹੈ, ਉਸ ਮਨੁੱਖ ਨੂੰ ਤੁਸੀਂ ਪਾਰਸ ਦੇ ਬਰਾਬਰ ਬਣਾ ਦਿੰਦੇ ਹੋ ਤੇ ਹੇ ਗੁਰੂ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਮਨ ਕਰਮ ਬੱਚ ਕਰਕੇ ਜਿਸਨੇ ਵੀ ਆਪ ਜੀ ਨੂੰ ਯਾਦ ਕੀਤਾ ਹੈ, ਤੁਸੀਂ ਉਸ ਦੀਆਂ ਵਾਸ਼ਨਾਵਾਂ ਨੂੰ ਖ਼ਤਮ ਕਰਕੇ ਉਸ ਦੇ ਅੰਦਰੋਂ ਸਾਰੇ ਦੁੱਖ-ਦਲਿੱਦਰ ਮਿਟਾ ਕੇ ਪਾਰਸ ਦੀ ਤਰ੍ਹਾਂ ਬਣਾ ਦਿੰਦੇ ਹੋ। ਜਿਵੇਂ ਪਾਰਸ ਕੁਝ ਧਾਤਾਂ ਦੇ ਜੀਵਨ ਨੂੰ ਪਲਟ ਸਕਦਾ ਹੈ, ਲੋਹੇ ਤੋਂ, ਤਾਂਬੇ ਤੋਂ, ਸੋਨਾ ਬਣਾ ਸਕਦਾ ਹੈ, ਇਸੇ ਤਰ੍ਹਾਂ ਜੋ ਆਪ ਜੀ ਦੇ ਚਰਨਾਂ ਵਿਚ ਮਨ ਬਚ ਕਰਮ ਕਰਕੇ ਜੁੜਿਆ ਹੈ, ਉਹ ਪਾਰਸ ਦੀ ਤਰ੍ਹਾਂ ਹੈ। ਉਸ ਗੁਰਮੁਖ ਦੀ ਸੰਗਤ ਕਰਨ ਵਾਲੇ ਦਾ ਜੀਵਨ ਵੀ ਪਲਟ ਜਾਂਦਾ ਹੈ।

ਭੱਟ ਬਲ ਸਾਹਿਬ ਜੀ ਨੇ ਅੱਜ ਦੇ ਇਸ ਅੰਮ੍ਰਿਤ ਸਵੱਯੀਏ ਅੰਦਰ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੂੰ ਤਿੰਨ ਤਰੀਕਿਆਂ ਨਾਲ ਯਾਦ ਕਰਨ ਦੀ, ਉਹਨਾਂ ਦਾ ਸ਼ੁਕਰ ਕਰਨ ਦੀ ਸਾਨੂੰ ਜੁਗਤੀ ਬਖ਼ਸ਼ਿਸ਼ ਕੀਤੀ ਹੈ - ਮਨ ਕਰਕੇ, ਬਚਨਾਂ ਕਰਕੇ ਅਤੇ ਕਰਮਾਂ ਕਰਕੇ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਪ੍ਰਭੂ ਭਗਤੀ ਕਰਨ ਵਾਲੇ ਜਿਹੜੇ ਜਗਿਆਸੂ ਹਨ, ਗੁਰੂ ਭਗਤੀ ਵਿਚ ਜਿਹੜੇ ਤੜਪ ਰੱਖਦੇ ਹਨ, ਉਹਨਾਂ ਨੂੰ ਤਿੰਨ ਗੱਲਾਂ ਹੀ ਹਜ਼ੂਰ ਨੇ ਸਮਝਾਈਆਂ ਹਨ ਕਿ ਤੇਰੇ ਮਨ ਵਿਚ ਵੀ ਗੁਰੂ ਦੀ ਅਰਾਧਨਾ ਹੋਵੇ, ਤੇਰੇ ਮੂੰਹ ਵਿਚ ਵੀ ਗੁਰੂ ਦਾ ਸ਼ਬਦ ਹੋਵੇ ਤੇ ਤੇਰੇ ਕਰਮਾਂ ਵਿਚ ਵੀ ਗੁਰੂ ਵਰਤਦਾ ਹੋਵੇ। ਕਿਉਂਕਿ ਜੇਕਰ ਮਨੁੱਖ ਆਪਣੀ ਜ਼ਬਾਨ ਤੋਂ ਤਾਂ ਗੁਰੂ ਕਹਿੰਦਾ ਹੈ, ਪਰ ਉਸਦੇ ਮਨ ਅੰਦਰ ਗੁਰੂ ਨਹੀਂ, ਉਸਦੇ ਹਿਰਦੇ ਵਿਚ ਗੁਰੂ ਨਹੀਂ ਤਾਂ ਫਿਰ ਕਈ ਵਾਰੀ ਜ਼ਬਾਨ ਨਾਲ ਕਿਹਾ ਹੋਇਆ ਉਹ ਅਸਰ ਨਹੀਂ ਰੱਖਦਾ ਜੇ ਮਨੁੱਖ ਦੇ ਆਪਣੇ ਅੰਦਰ ਗੁਰੂ ਨਹੀਂ ਟਿੱਕਿਆ। ਹੁਣ ਬੰਦਾ ਜ਼ਬਾਨ ਨਾਲ ਵੀ ਵਾਹਿਗੁਰੂ ਕਹਿ ਦੇਵੇ, ਮਨ ਕਰਕੇ ਵੀ ਕਦੀ ਇਕ ਖਿਨ ਟਿੱਕ ਜਾਏ ਤੇ ਜਦੋਂ ਸੰਸਾਰ ਵਿਚ ਵਿਚਰਨ ਲੱਗੇ, ਜਦੋਂ ਕਰਮਾਂ ਵਿਚ ਸਤਿਗੁਰੂ ਦੀ ਭੈ-ਭਾਵਨੀ ਨਾ ਰੱਖੇ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਉਦੋਂ ਫਿਰ ਸਹੀ ਅਰਥਾਂ ਵਿਚ ਮਨੁੱਖ ਆਤਮਿਕ ਤਰੱਕੀ ਤੋਂ ਵਾਂਝਾ ਰਹਿ ਜਾਂਦਾ ਹੈ।

ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਕ੍ਰਿਪਾਲੂ ਦਾਤਾਰ ਜੀ ਨੇ ਇਸੇ ਪ੍ਰਥਾਏ ਬਚਨ ਕਹੇ ਹਨ-

*ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥*

ਜਿਸ ਰੱਬ ਦੇ ਪਿਆਰੇ ਨੇ ਮਨ ਕਰਕੇ, ਕਰਮਾਂ ਕਰਕੇ, ਬਚਨਾਂ ਕਰਕੇ ਇਕ ਗੁਰੂ ਨੂੰ ਧਿਆਇਆ ਹੈ-

*ਸਰਬ ਫਲਾ ਸੋਈ ਜਨੁ ਪਾਏ॥*

(ਅੰਗ ੨੬੦)

ਉਸ ਰੱਬ ਦੇ ਪਿਆਰੇ ਨੂੰ ਸਾਰੇ ਫਲ ਮਿਲ ਜਾਂਦੇ ਹਨ। ਜੇ ਮਨੁੱਖ ਆਪਣੀ ਜ਼ਬਾਨ ਤੋਂ ਕਹਿੰਦਾ ਹੈ, ਆਪਣੇ ਅੰਦਰ ਕਪਟ ਰੱਖ ਕੇ ਬੈਠਾ ਹੈ ਅਤੇ ਜ਼ਬਾਨ ਤੋਂ ਸਿਰਫ਼ ਲੋਕਾਂ ਨੂੰ ਪ੍ਰਭਾਵਿਤ ਕਰਨ ਲਈ ਪ੍ਰਭੂ, ਅੱਲ੍ਹਾ, ਰਾਮ ਸ਼ਬਦ ਵਰਤਦਾ ਹੈ ਤਾਂ ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਹੋ ਜਿਹਾ ਕਿਹਾ ਹੋਇਆ ਕਈ ਵਾਰੀ ਕਪਟ ਵਾਲੀ ਬਿਰਤੀ ਧਾਰਨ ਕਰ ਜਾਂਦਾ ਹੈ। ਹਜ਼ੂਰ ਦਾ ਇਕ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਹਜ਼ੂਰ ਕ੍ਰਿਪਾਲੂ ਜੀ ਨੇ ਉਥੇ ਮੇਹਰ ਕੀਤੀ ਹੈ। ਕਹਿੰਦੇ ਹਨ-

*ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ*

(ਅੰਗ ੭੩੪)

ਇਕ ਪਾਸੇ ਜਦੋਂ ਇਕ ਬੰਦੇ ਨੇ ਅਰਾਧਨਾ ਸ਼ੁਰੂ ਕਰਨੀ ਹੈ ਜਾਂ ਪ੍ਰਭੂ ਦਾ ਚਿੰਤਨ ਕਰਨਾ

ਹੈ, ਆਪਣੇ ਨੇਤਰਾਂ ਨੂੰ ਬੰਦ ਕਰਕੇ ਅੰਤਰ-ਆਤਮੇ ਗੁਰੂ ਗੁਰੂ ਜੱਪਣਾ ਹੈ, ਤਾਂ ਉਸਦੇ ਅੰਦਰ ਵੀ ਗੁਰੂ ਚੱਲਦਾ ਹੈ, ਉਸਦੇ ਨੇਤਰ ਵੀ ਬੰਦ ਹਨ, ਉਹ ਪੂਰਨ ਤੌਰ 'ਤੇ ਇਕਾਗਰ ਹੋ ਕੇ ਟਿੱਕਿਆ ਹੈ ਤੇ ਦੂਜਾ ਬੰਦਾ ਨੇਤਰ ਬੰਦ ਕਰ ਲਏ, ਹਿਰਦੇ ਵਿਚ ਕਪਟ ਰੱਖ ਕੇ ਪ੍ਰੀਤ ਤੋਂ ਬਿਨਾਂ ਕੇਵਲ ਜ਼ਬਾਨ ਨਾਲ ਹਰੀ ਹਰੀ ਕੂਕੀ ਜਾਏ, ਅੰਦਰ ਦੀ ਬਿਰਤੀ ਕਪਟ ਵਾਲੀ ਹੋਵੇ ਤਾਂ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੇ ਝੂਠੇ, ਇਹੋ ਜਿਹੇ ਗੁਮਾਨੀਆਂ ਦਾ ਗੁਮਾਨ ਉਹ ਪ੍ਰਮਾਤਮਾ ਆਪ ਹੀ ਉਤਾਰ ਦਿੰਦਾ ਹੈ। ਹਜ਼ੂਰ ਦੇ ਬਚਨ ਹਨ-

*ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ*
*ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥*

(ਅੰਗ ੭੩੪)

ਗੁਰੂ ਰਾਮਦਾਸ ਜੀ ਦੇ ਕੋਲ ਜੋਗੀ ਆਏ ਹਨ। ਉਹਨਾਂ ਨੇ ਆਪਣੇ ਮੱਤ ਅਨੁਸਾਰ ਗੁਰੂ ਰਾਮਦਾਸ ਜੀ ਦੇ ਨਾਲ ਚਰਚਾ ਕੀਤੀ, ਪਰ ਜਦੋਂ ਉਹ ਕਿਤੇ ਗਿਆਨ ਦੀ ਗੱਲ ਕਰਦੇ ਹਨ ਤਾਂ ਹੱਥ ਵਿਚ ਫੜ ਕੇ ਕਿੰਗੁਰੀ ਵਜਾਉਂਦੇ ਹਨ ਜਾਂ ਤਾਰ ਵਾਲੇ ਸਾਜ਼ ਦੀ ਵਰਤੋਂ ਕਰਦੇ ਹਨ ਤੇ ਉਦੋਂ ਉਹ ਗਾਉਂਦੇ ਹੋਏ ਵਾਕਿਆ ਹੀ ਬੰਦੇ ਨੂੰ ਸੋਹਣੇ ਲੱਗਦੇ ਹਨ, ਪਰ ਗੁਰੂ ਰਾਮਦਾਸ ਜੀ ਦੇ ਸਾਹਮਣੇ ਜਦੋਂ ਆਏ ਤਾਂ ਜਿਹੜੇ ਬਚਨ ਗੁਰੂ ਰਾਮਦਾਸ ਜੀ ਨੇ ਉਹਨਾਂ ਜੋਗੀਆਂ ਨੂੰ ਕਹੇ, ਉਸਦਾ ਮਤਲਬ ਇਹ ਨਹੀਂ ਕਿ ਉਹ ਬਚਨ ਸਿਰਫ਼ ਜੋਗੀਆਂ ਲਈ ਸੀਮਤ ਹਨ। ਜਿਹੜਾ ਆਤਮਿਕ ਉਪਦੇਸ਼ ਉਹਨਾਂ ਨੂੰ ਕਮਾਉਣ ਲਈ ਸਦੀਆਂ ਪਹਿਲਾਂ ਉਪਦੇਸ਼ ਕੀਤਾ, ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਉਹ ਸ਼ਬਦ ਹੈ। ਜੇ ਅੱਜ ਵੀ ਕੋਈ ਜੋਗੀਆਂ ਦੀ ਤਰ੍ਹਾਂ ਹਿਰਦੇ ਵਿਚ ਕਪਟ ਰੱਖ ਕੇ ਮਨੂਆ ਤਾਂ ਚਾਰ-ਚੁਫੇਰੇ ਖੇਡਦਾ ਹੋਵੇ ਤੇ ਜ਼ਬਾਨ ਤੋਂ ਰੱਬ ਰੱਬ ਕਹੇ ਤੇ ਗੁਰੂ ਰਾਮਦਾਸ ਜੀ ਦਾ ਉਹ ਸ਼ਬਦ ਅੱਜ ਹਰ ਉਸ ਬੰਦੇ 'ਤੇ ਢੁੱਕੇਗਾ। ਸਾਹਿਬ ਕਹਿੰਦੇ ਹਨ-

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥*

ਤੰਤ ਦਾ ਅੱਖਰੀ ਅਰਥ ਅਸੀਂ ਸਾਜ਼ ਕਰਾਂਗੇ। ਕਹਿੰਦੇ ਹਨ ਹੇ ਜੋਗੀ ! ਤੂੰ ਆਪਣੇ ਹੱਥ ਵਿਚ ਸਾਜ਼ ਫੜਿਆ ਹੈ ਤੇ ਤੂੰ ਉਸ ਸਾਜ਼ ਨੂੰ ਵਜਾਉਂਦਾ ਹੈਂ ਤੇ ਜਦੋਂ ਤੂੰ ਉਸ ਸਾਜ਼ ਦੇ ਨਾਲ ਆਪਣੇ ਅੰਦਰ ਦੀ ਸੁਰ ਨੂੰ ਮਿਲਾ ਕੇ ਗਾਉਂਦਾ ਹੈਂ ਤਾਂ ਇਹ ਠੀਕ ਹੈ ਕਿ ਤੇਰਾ ਸਾਜ਼ ਵਜਾਉਣਾ ਲੋਕਾਂ ਨੂੰ ਪ੍ਰਭਾਵਿਤ ਕਰ ਰਿਹਾ ਹੈ, ਪਰ ਹੇ ਜੋਗੀ ! ਜੇ ਤੇਰਾ ਅੰਦਰ ਮਨ ਰੱਬ ਦੀ ਭਗਤੀ ਵਾਲੇ ਪਾਸੇ ਨਹੀਂ ਭਿੱਜਾ ਤਾਂ ਸੱਚ ਜਾਣੀ, ਤੇਰਾ ਬੋਲ ਵੀ ਥੋਥਾ ਹੈ ਤੇ ਤੇਰਾ ਵਜਾਇਆ ਹੋਇਆ ਸਾਜ਼ ਵੀ ਥੋਥਾ ਹੈ।

*ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗ ਭੇਨ॥*

(ਅੰਗ ੩੬੮)

ਹੇ ਜੋਗੀ ! ਥੋਥੇ ਬੋਲ ਨਾ ਬੋਲ, ਤੂੰ ਗੁਰੂ ਦੇ ਸ਼ਬਦ ਨੂੰ ਪੁਕਾਰ। ਜਿਹੜਾ ਮਨ ਤੇਰਾ

ਗਾਉਂਦਿਆਂ ਹੋਇਆਂ ਵੀ ਸੁੱਕਾ ਹੈ, ਤੂੰ ਯਤਨ ਕਰ ਕਿ ਗੁਰੂ ਦੀ ਮੱਤ ਲੈ ਕੇ ਇਸ ਸੁੱਕੇ ਮਨ ਨੂੰ ਗੁਰੂ ਦੇ ਸ਼ਬਦ ਵਿਚ ਭਿਉਂ ਲੈ। ਹੁਣ ਉਸਨੇ ਅੱਗੋਂ ਪ੍ਰਸ਼ਨ ਕਰ ਦਿੱਤਾ। ਕਹਿਣ ਲੱਗਾ ਮਹਾਰਾਜ ! ਅਸੀਂ ਅਨੇਕਾਂ ਤਰ੍ਹਾਂ ਦੇ ਰਾਗ ਗਾਉਂਦੇ ਪਏ ਹਾਂ ਤੇ ਕੀ ਇਹ ਸਾਡੇ ਗਾਏ ਹੋਏ ਰਾਗ ਕਿਸੇ ਅਰਥ ਨਹੀਂ ? ਮੇਰੇ ਗੁਰੂ ਰਾਮਦਾਸ ਜੀ ਨੇ ਨਾਲ ਹੀ ਬਚਨ ਕਿਹਾ ਕਿ

*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥*

(ਅੰਗ ੩੬੮)

ਅਨੇਕਾਂ ਤਰ੍ਹਾਂ ਦੇ ਤੂੰ ਰਾਗ ਗਾਉਂਦਾ ਹੈਂ ਤੇ ਆਪਣੇ ਮਨ ਨੂੰ ਪੁੱਛ ਕੇ ਦੇਖੀਂ, ਜ਼ਬਾਨ ਤਾਂ ਸਾਰਾ ਜਪੁ ਜੀ ਸਾਹਿਬ ਦਾ ਪਾਠ ਕਰ ਲਵੇਗੀ ਤੇ ਜਦੋਂ ਸਮਾਪਤੀ ਹੋਵੇਗੀ ਤਾਂ ਮਨ ਪੁੱਛੇਗਾ ਕਿ ਵਾਕਿਆ ਹੀ ਜਪੁ ਜੀ ਸਾਹਿਬ ਦਾ ਸਾਰਾ ਪਾਠ ਹੋ ਗਿਆ ਹੈ ? ਜ਼ਬਾਨ ਤਾਂ ਸੁਖਮਨੀ ਸਾਹਿਬ ਦਾ ਪਾਠ ਕਰ ਲਵੇਗੀ, ਪਰ ਮਨ ਪਤਾ ਨਹੀਂ ਕਿਹੜੀਆਂ ਕਿਹੜੀਆਂ ਖੇਡਾਂ ਖੇਡ ਕੇ ਵਾਪਿਸ ਆ ਜਾਂਦਾ ਹੈ। ਕਈ ਵਾਰੀ ਨਿਤਨੇਮ ਕਰਨ ਤੋਂ ਬਾਅਦ ਵੀ, ਸਿਮਰਨ ਕਰਨ ਤੋਂ ਬਾਅਦ ਵੀ, ਕੀਰਤਨ ਕਥਾ ਸੁਣਨ ਤੋਂ ਬਾਅਦ ਵੀ ਮਨ ਦੇ ਵਿਚ ਇਹ ਖ਼ਿਆਲ ਉਪਜਦੇ ਹਨ, ਭਾਵੇਂ ਅਸੀਂ ਪ੍ਰਗਟ ਨਾ ਕਰੀਏ ਕਿ ਇੰਨੇ ਥੋੜੇ ਸਮੇਂ ਵਿਚ ਹੀ ਮੈਂ ਨਿਤਨੇਮ ਕਰ ਲਿਆ ਹੈ, ਕਿਉਂਕਿ ਜਿੰਨਾ .ਮਾਂ ਜ਼ਬਾਨ ਨਾਲ ਬੋਲੇ, ਉੱਨਾ ਸਮਾਂ ਮਨ ਉਸਦੇ ਵਿਚ ਰਿਹਾ ਨਹੀਂ। ਫਿਰ ਇਹ ਖੇਡ ਇਹੋ ਜਿਹੀ ਖੇਡਦਾ ਹੈ ਕਿ ਇਸਦੀ ਖੇਡ ਨੂੰ ਦੇਖਕੇ ਕਈ ਵਾਰੀ ਆਪਣੇ ਆਪ ਨੂੰ ਹੀ ਸ਼ਰਮ ਆਉਂਦੀ ਹੈ।

ਜੋਗੀ ਪੁੱਛਦੇ ਹਨ, ਸੱਚੇ ਪਾਤਿਸ਼ਾਹ ! ਆਪ ਦਰੁੱਸਤ ਕਹਿ ਰਹੇ ਹੋ ਕਿ ਮਨ ਤਾਂ ਆਪਣੀਆਂ ਖੇਡਾਂ ਖੇਡਦਾ ਪਿਆ ਹੈ। ਕਿਤੇ ਬਣਾਉਂਦਾ ਹੈ, ਕਿਤੇ ਢਾਹੁੰਦਾ ਹੈ ਤੇ ਕੀ ਇਹ ਜੋ ਕੁਝ ਅਸੀਂ ਗਾ ਰਹੇ ਹਾਂ, ਇਸਦਾ ਕੋਈ ਜ਼ਿੰਦਗੀ ਵਿਚ ਅਰਥ ਨਹੀਂ ? ਮੇਰੇ ਗੁਰੂ ਰਾਮਦਾਸ ਜੀ ਨੇ ਬਹੁਤ ਸੋਹਣਾ ਉੱਤਰ ਦਿੱਤਾ। ਕਹਿਣ ਲੱਗੇ - ਇਕ ਜ਼ਿਮੀਂਦਾਰ ਖੇਤੀ ਨੂੰ ਸਿੰਜਣ ਲਈ ਇਕ ਖੂਹ ਨੂੰ ਜੋਂਦਾ ਹੈ। ਉਸਨੇ ਬਲਦ ਲਿਆ ਕੇ ਆਪਣੇ ਖੂਹ ਦੇ ਹਲਟ ਅੱਗੇ ਜੋ ਦਿੱਤੇ ਤੇ ਆਪਣੇ ਬਲਦਾਂ ਨੂੰ ਅੱਗੇ ਹਿੱਕ ਦਿੱਤਾ। ਹੁਣ ਬਲਦ ਇਸ ਕਰਕੇ ਖੂਹ ਨੂੰ ਗੇੜਦੇ ਪਏ ਹਨ ਕਿ ਉਸ ਦੀਆਂ ਟਿੰਡਾਂ ਖੂਹ ਵਿਚੋਂ ਪਾਣੀ ਬਾਹਰ ਕੱਢਣ ਤੇ ਜਿਹੜੀ ਫ਼ਸਲ ਨੂੰ ਪਾਣੀ ਦੀ ਲੋੜ ਹੈ, ਉਥੇ ਪਾਣੀ ਪਹੁੰਚਾਇਆ ਜਾਏ। ਜੇ ਬਲਦ ਨੂੰ ਇਸ ਕਰਕੇ ਲਿਆਇਆ ਜਾਂਦਾ ਹੈ ਕਿ ਉਹ ਹਲਟ ਨੂੰ ਗੇੜਨ ਲਈ ਹੈ, ਖੇਤੀ ਨੂੰ ਪ੍ਰਫੁੱਲਤ ਕਰਨ ਲਈ ਹੈ ਤਾਂ .ਪਿਆਰਿਉ! ਜੇ ਉਹ ਬਲਦ ਹੀ ਖੁੱਲ੍ਹ ਕੇ ਖੇਤੀ ਦਾ ਉਜਾੜਾ ਪਾ ਦੇਵੇ ਤਾਂ ਫਿਰ ਉਸ ਬਲਦ ਨੂੰ ਕਰਨਾ ਕੀ ਹੈ। ਸਾਹਿਬ ਕਹਿਣ ਲੱਗੇ ਕਿ ਕੀਰਤਨ ਕਰਦਾ ਹੈਂ, ਰਾਗ ਗਾਉਂਦਾ ਹੈਂ, ਕਥਾ ਕਰਦਾ ਹੈਂ, ਬਾਣੀ ਪੜ੍ਹਦਾ ਹੈਂ, ਇਹ ਇਸ ਕਰਕੇ ਹੈ ਕਿ ਆਪਣੇ ਅੰਦਰ ਨੂੰ ਬਾਣੀ ਦੇ ਨਾਲ ਤੂੰ ਸਿੰਜ ਸਕੇਂ ਤੇ ਜੇ ਪਿਆਰਿਆ ! ਤੇਰਾ ਮਨ ਰੂਪੀ ਬਲਦ ਹੀ ਰੱਸੇ ਤੁੜਾ ਕੇ ਤੇਰੇ ਗਾਉਂਦਿਆਂ ਗਾਉਂਦਿਆਂ ਆਪਣੀਆਂ ਖੇਡਾਂ ਖੇਡੀ ਜਾਵੇ ਤਾਂ ਇਸਦਾ ਮਤਲਬ ਹੈ ਕਿ ਬੈਲ ਹੀ ਰੱਸੇ ਤੁੜਾ

ਕੇ ਖੂਹ ਤੋਂ ਜਿਸ ਖੇਤੀ ਨੂੰ ਸਿੰਜਣਾ ਸੀ, ਉਸ ਖੇਤੀ ਨੂੰ ਉਜਾੜਨ ਲੱਗ ਪਏ। ਤੂੰ ਆਪਣੇ ਮਨੂਏ ਨੂੰ ਖੇਡ ਖੇਡਣ ਤੋਂ ਬਚਾ।

*ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥*

(ਅੰਗ ੩੬੮)

ਜਦੋਂ ਵੀ ਬੰਦੇ ਨੇ ਭਗਤੀ ਕਰਨੀ ਹੈ, ਇਸ ਦੀ ਇਕਸੁਰਤਾ ਹੋਣੀ ਅਤਿ ਜ਼ਰੂਰੀ ਹੈ। ਬਾਬਾ ਫ਼ਰੀਦ ਸਾਹਿਬ ਜੀ ਦੇ ਅਸੀਂ ਬਚਨ ਪੜ੍ਹਦੇ ਹਾਂ। ਕਹਿੰਦੇ ਹਨ ਕਿ ਜਿਹੜਾ ਪ੍ਰਮਾਤਮਾ ਨੂੰ ਦਿਲੋਂ ਇਸ਼ਕ ਕਰਦਾ ਹੈ, ਅਸਲ ਵਿਚ ਉਹ ਹੀ ਪ੍ਰਭੂ ਦਾ ਭਗਤ ਹੈ ਤੇ ਜਿਹੜਾ ਮਨ ਵਿਚ ਕੁਝ ਰੱਖਦਾ ਹੈ, ਜ਼ਬਾਨ ਤੋਂ ਕੁਝ ਕਹਿ ਰਿਹਾ ਹੈ ਤਾਂ ਉਸਨੂੰ ਬਾਬਾ ਜੀ ਕਹਿੰਦੇ ਹਨ ਕਿ

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*

ਪਰ ਪਿਆਰਿਉ !

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

(ਅੰਗ ੪੮੮)

ਇਹੀ ਕਾਰਨ ਹੈ ਕਿ ਕ੍ਰਿਪਾਲੂ ਦਾਤਾਰ ਜੀ ਨੇ ਅੰਮ੍ਰਿਤ ਬਾਣੀ ਵਿਚ ਜਦੋਂ ਕੋਈ ਕਰਮਾਂ ਕਰਕੇ ਪ੍ਰਮਾਤਮਾ ਨੂੰ ਨਹੀਂ ਜੱਪਦੇ, ਹਜ਼ੂਰ ਨੇ ਉਹਨਾਂ ਸਬੰਧੀ ਅੰਮ੍ਰਿਤ ਬਾਣੀ ਵਿਚ ਬਚਨ ਕਹੇ ਹਨ ਕਿ ਇਹੋ ਜਿਹੇ ਸੱਜਣਾਂ ਦੀ ਜ਼ਬਾਨ ਮਿੱਠੀ ਹੁੰਦੀ ਹੈ, ਇਹੋ ਜਿਹੇ ਸੱਜਣਾਂ ਦੇ ਲਿਬਾਸ ਬੜੇ ਚੰਗੇ ਹੁੰਦੇ ਹਨ, ਪਰ ਹਕੀਕਤ ਵਿਚ ਜਦੋਂ ਇਹੋ ਜਿਹੇ ਸੱਜਣਾਂ ਦੇ ਕੋਈ ਨੇੜੇ ਜਾਂਦਾ ਹੈ ਤਾਂ ਪਤਾ ਹੀ ਉਦੋਂ ਲੱਗਦਾ ਹੈ, ਜਦੋਂ ਉਹ ਅੰਦਰ ਦੀ ਕੈਂਚੀ ਨਾਲ ਬੰਦੇ ਦੀਆਂ ਜੜ੍ਹਾਂ ਕੁੱਤਰ ਕੇ ਰੱਖ ਦਿੰਦੇ ਹਨ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ - ਕੰਨਿ ਮੁਸੱਲਾ। ਬਾਬਾ ਜੀ ਕਹਿੰਦੇ ਹਨ ਕਿ ਮੋਢੇ ਉੱਪਰ ਮੁਸੱਲਾ ਰੱਖਿਆ ਹੈ। ਮੋਢੇ ਉੱਪਰ ਉਹ ਕੱਪੜਾ ਰੱਖਿਆ ਹੈ ਜਿਸ ਉਪਰ ਬੈਠ ਕੇ ਪੰਜ ਵਕਤ ਨਮਾਜ਼ ਪੜ੍ਹੀ ਜਾਣੀ ਹੈ। ਹੁਣ ਜੇ ਇਕ ਮੁਸਲਮਾਨ ਮੋਢੇ ਉੱਪਰ ਮੁਸੱਲਾ ਰੱਖ ਕੇ ਅੰਦਰ ਕੈਂਚੀਆਂ ਚਲਾਈ ਜਾਏ, ਬਾਹਰੋਂ ਬੈਠਾ ਉਹ ਅੱਤ ਦਾ ਮੋਮਨ ਬਣਿਆ ਹੋਵੇ ਤਾਂ ਖਿਮਾ ਕਰਿਉ, ਇਸ ਮਹਾਂਪੁਰਸ਼ ਨੇ ਇਹੋ ਜਿਹੇ ਕਰਮ ਨੂੰ ਪ੍ਰਵਾਨ ਨਹੀਂ ਕੀਤਾ। ਜੇ ਇਕ ਬ੍ਰਾਹਮਣ ਦੋ ਧੋਤੀਆਂ ਵੀ ਰੱਖੇ, ਤਿਲਕ ਵੀ ਲਗਾਏ ਤੇ ਅੰਦਰੋਂ ਕੇਵਲ ਕੈਂਚੀਆਂ ਚਲਾ ਕੇ ਜੜ੍ਹਾਂ ਕੱਟਣ 'ਤੇ ਤੁਰ ਪਏ ਤਾਂ ਕੀ ਸਤਿਗੁਰੂ ਉਹੋ ਜਿਹੀ ਮਲੀਨਤਾ ਨੂੰ ਪ੍ਰਵਾਨ ਕਰਨਗੇ ?

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥*

(ਅੰਗ ੧੩੮੦)

ਤੇ ਜੇ ਕੋਈ ਹਿੰਦੂ ਵੀਰ ਕਰਦਾ ਹੈ ਤਾਂ ਉਸਨੂੰ ਬਾਬਾ ਜੀ ਨੇ ਕਹਿ ਦਿੱਤਾ-

*ਹਿੰਦੂ ਕੈ ਘਰਿ ਹਿੰਦੂ ਆਵੈ॥*
*ਸੂਤੁ ਜਨੇਊ ਪੜਿ ਗਲਿ ਪਾਵੈ॥*
*ਸੂਤੁ ਪਾਇ ਕਰੇ ਬੁਰਿਆਈ॥*

ਹੁਣ ਧਰਮ ਦੇ ਚਿੰਨ੍ਹ ਵੀ ਧਾਰਨ ਕਰਕੇ ਉਹ ਕੁਕਰਮ ਕਰੀ ਜਾਂਦਾ ਹੈ, ਉਸਦੇ ਕਰਮਾਂ ਵਿਚ ਰੱਬ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸਦੇ ਪਾਏ ਹੋਏ ਚਿੰਨ੍ਹ ਕਿਸੇ ਅਰਥ ਨਹੀਂ।

*ਨਾਤਾ ਧੋਤਾ ਥਾਇ ਨ ਪਾਈ॥*

(ਅੰਗ ੯੫੧)

ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਸਾਡੇ ਬਚਨਾਂ ਵਿਚ ਵੀ ਗੁਰੂ ਆ ਜਾਏ। ਸਾਡੇ ਮਨ ਵਿਚ ਉਹ ਕੁਝ ਹੋਵੇ ਜੋ ਕੁਝ ਜ਼ਬਾਨ ਤੋਂ ਕਹਿੰਦੇ ਹਾਂ ਤੇ ਤੀਸਰੀ ਬੇਨਤੀ ਕਰੀਏ ਹੇ ਸੱਚੇ ਪਾਤਿਸ਼ਾਹ ! ਤੂੰ ਕ੍ਰਿਪਾ ਕਰੀਂ, ਸਾਡੇ ਕਰਮਾਂ ਵਿਚ ਵੀ ਤੇਰੀ ਯਾਦ ਟਿੱਕ ਜਾਏ। ਹੁਣ ਅਸੀਂ ਕਹੀਏ ਕਿ ਲਉ ਜੀ ਮਨ ਕਰਕੇ ਯਤਨ ਕਰਾਂਗੇ ਕਿ ਅੰਦਰ ਟਿੱਕ ਜਾਏ। ਵਾਹਿਗੁਰੂ ਵਾਹਿਗੁਰੂ ਜ਼ਬਾਨ ਤੋਂ ਕਹੀਏ ਤੇ ਸਾਡੇ ਕਰਮਾਂ ਵਿਚ ਵਾਹਿਗੁਰੂ ਕਿਵੇਂ ਆਵੇਗਾ ? ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਇਕ ਪਉੜੀ ਵਿਚ ਪੂਰੇ ਦੇ ਪੂਰੇ ਸਰੀਰ ਦੀ ਇਸ ਕਿਰਿਆ ਨੂੰ ਬਿਆਨ ਕੀਤਾ ਹੈ। ਭਾਈ ਸਾਹਿਬ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ। ਕਹਿੰਦੇ ਹਨ- ਪਹਿਲੀ ਗੱਲ ਇਹ ਹੈ ਕਿ ਹਰ ਬੰਦਾ ਆਪਣੀ ਜ਼ਬਾਨ ਨਾਲ ਇਹ ਗੱਲ ਕਹਿੰਦਾ ਹੈ ਕਿ ਮਨੁੱਖਾ ਦੇਹੀ ਬਹੁਤ ਹੀ ਕੀਮਤੀ ਹੈ। ਇਸਦੇ ਵਿਚ ਕੋਈ ਦੋ ਰਾਵਾਂ ਨਹੀਂ। ਜੇ ਕੋਈ ਇਸਨੂੰ ਆਪਣੀ ਅੰਦਰ ਦੀ ਅਗਿਆਨਤਾ ਕਰਕੇ ਨਾ ਸਮਝੇ ਤਾਂ ਤਰਸ ਦਾ ਪਾਤਰ ਹੋ ਸਕਦਾ ਹੈ। ਇਹ ਸਭ ਨੂੰ ਪਤਾ ਹੈ ਕਿ ਮਨੁੱਖਾ ਦੇਹੀ ਅੱਤ ਦੀ ਕੀਮਤੀ ਹੈ। ਪਿਆਰਿਉ! ਇਸ ਕਰਕੇ ਨਹੀਂ ਕਿ ਇਸ ਸਰੀਰ ਦੀ ਚਮੜੀ ਬਹੁਤ ਸੁੰਦਰ ਹੈ। ਇਹ ਇੰਦਰਿਆਂ ਦਾ ਰੱਸ ਭੋਗਣ ਦਾ ਇਕ ਸਾਧਨ ਹੈ। ਨਹੀਂ, ਇਸ ਕਰਕੇ ਕੀਮਤੀ ਹੈ ਕਿ ਇਸ ਆਦਮ ਜਾਤ ਵਿਚ ਰੱਬ ਨੇ ਇਸ ਖਾਕੀ ਵਿਚ ਆਪਣਾ ਨੂਰ ਟਿਕਾਇਆ ਹੈ। ਇਸ ਨੂਰ ਦੇ ਹੋਣ ਕਰਕੇ ਇਸਨੂੰ ਪ੍ਰਮਾਤਮਾ ਨੇ ਇੰਨੀ-ਕੁ ਸਮਝ ਦਿੱਤੀ ਹੈ ਕਿ ਇਹ ਆਪਣੇ ਬੀਤੇ ਨੂੰ ਵੀ ਚੇਤੇ ਕਰਦਾ ਹੈ। ਆਉਣ ਵਾਲੇ ਦਾ ਭਵਿੱਖ ਸਵਾਰ ਸਕਦਾ ਹੈ। ਜੇ ਇਹ ਸੁਰਤ ਕਰਕੇ ਜੁੜ ਜਾਏ ਤਾਂ ਪ੍ਰਮਾਤਮਾ ਦੇ ਦਰ ਤੱਕ ਪਹੁੰਚ ਸਕਦਾ ਹੈ। ਜਿੰਨੀ ਦੇਰ ਤੱਕ ਇਹ ਜ਼ਿੰਦਗੀ ਸਾਡੇ ਕੋਲ ਹੈ, ਉੱਨੀ ਦੇਰ ਤੱਕ ਸ਼ਾਇਦ ਅਸੀਂ ਇਸਦੀ ਕਦਰ ਨਹੀਂ ਜਾਣਦੇ।

ਹੁਣ ਇਕ ਪਸ਼ੂ ਹੈ। ਉਸਦੀ ਸੋਚ ਵਿਚ ਤੇ ਆਦਮੀ ਦੀ ਸੋਚ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਇਹ ਗੱਲ ਵਾਕਿਆ ਹੀ ਠੀਕ ਹੈ ਕਿ ਹਾਲਾਂਕਿ ਕਈ ਗੁਣ ਪ੍ਰਮਾਤਮਾ ਨੇ ਪਸ਼ੂਆਂ ਅੰਦਰ, ਪੰਛੀਆਂ ਅੰਦਰ ਇਹੋ ਜਿਹੇ ਪਾ ਦਿੱਤੇ ਹਨ ਕਿ ਜਿਹੜੇ ਮਨੁੱਖ ਕੋਲ ਨਹੀਂ।

ਬੰਦਾ ਭਾਵੇਂ ਆਪਣੇ ਆਪ ਨੂੰ ਚੌਰਾਸੀ ਦਾ ਸਰਦਾਰ ਕਹਿੰਦਾ ਹੈ ਪਰ ਅੱਜ ਵੀ ਕਿਸੇ ਕਾਤਲ ਨੂੰ ਲੱਭਣਾ ਹੋਵੇ, ਕਿਸੇ ਬੰਬ ਰੱਖਣ ਵਾਲੇ ਨੂੰ ਲੱਭਣਾ ਹੋਵੇ ਤਾਂ ਚੌਰਾਸੀ ਦਾ ਸਰਦਾਰ ਬੰਦਾ ਆਪਣੇ ਹੱਥ ਵਿਚ ਕੁੱਤੇ ਦਾ ਸੰਗਲ ਫੜ ਕੇ ਉਸਨੂੰ ਲਈ ਜਾਏਗਾ, ਕਿਉਂਕਿ ਕੁੱਤੇ ਵਿਚ ਸੁੰਘਣ ਦੀ ਜਿਹੜੀ ਤਾਕਤ ਹੈ, ਉਸਦਾ ਗੁਣ ਬੰਦੇ ਨਾਲੋਂ ਵੱਧ ਹੈ। ਉਹ ਸੁੰਘ ਕੇ ਦੱਸ ਸਕਦਾ ਹੈ ਕਿ ਇਹ ਬੰਦਾ ਚੋਰ ਹੈ, ਉਹ ਠੱਗ ਹੈ, ਇਸਦੀ ਥਾਂ 'ਤੇ ਆ ਪਿਆ ਹੈ।

ਇਕ ਪੰਛੀ ਵੱਲ ਦੇਖੋ। ਅੰਮ੍ਰਿਤ ਵੇਲੇ ਅਸੀਂ ਦੇਖਦੇ ਹਾਂ ਕਿ ਕਈ ਪੰਛੀ ਅਜਿਹੇ ਹਨ ਜਿਹੜੇ ਅੱਧੀ ਰਾਤ ਤੋਂ ਬਾਅਦ ਆਪਣੀ ਜ਼ਬਾਨ ਤੋਂ ਰੱਬੀ ਗੀਤ ਅਲਾਪਣ ਲੱਗ ਜਾਂਦੇ ਹਨ। ਜਦੋਂ ਅੰਮ੍ਰਿਤ ਵੇਲਾ ਹੁੰਦਾ ਹੈ, ਤਾਂ ਉਹਨਾਂ ਨੂੰ ਕਦੀ ਕਿਸੇ ਨੇ ਤਪੈਰੇ ਦਾ ਘੜਿਆਲ ਨਹੀਂ ਸੁਣਾਇਆ, ਉਹਨਾਂ ਨੂੰ ਕਦੀ ਕਿਸੇ ਨੇ ਅਲਾਰਮ ਲਾ ਕੇ ਸਵੇਰੇ ਉਠਾਇਆ ਨਹੀਂ। ਹਾਂ, ਰੱਬ ਨੇ ਉਹਨਾਂ ਵਿਚ ਇਕ ਇਹੋ ਜਿਹਾ ਯੰਤਰ ਪੈਦਾ ਕੀਤਾ ਹੈ ਕਿ ਭਾਵੇਂ ਉਹਨਾਂ ਤੋਂ ਸੈਂਕੜੇ ਮੀਲ ਦੂਰ ਬੈਠਾ ਕੋਈ ਰੱਬ ਦੀ ਬੰਦਗੀ ਕਰਦਾ ਹੈ, ਉਹ ਸੈਂਕੜੇ ਮੀਲ ਦੀ ਦੂਰੀ ਤੋਂ ਵੀ ਉਸਦੀ ਰੂਹਾਨੀਅਤ ਦੀ ਤਰੰਗ ਨੂੰ ਕੈਚ ਕਰਦੇ ਹਨ। ਉਸਨੂੰ ਦੇਖਕੇ ਇਕੋ ਦੱਮ ਉਹ ਵੀ ਰੱਬ ਦੇ ਗੀਤ ਗਾਉਣ ਲੱਗ ਪੈਂਦੇ ਹਨ।

ਕਰਮਾਂ ਕਰਕੇ ਕਿਥੇ ਜੱਪਣਾ ਹੈ, ਅਸੀਂ ਤਾਂ ਮਨ ਕਰਕੇ ਵੀ ਨਹੀਂ ਜੱਪ ਸਕਦੇ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਤੂੰ ਬਾਹਰਮੁੱਖੀ ਇੰਦਰਿਆਂ ਨਾਲ ਕਰਮ ਕਰਨੇ ਸ਼ੁਰੂ ਕਰ, ਹੋ ਸਕਦਾ ਹੈ ਇਹ ਕਰਮ ਤੇਰੇ ਮਨ ਬਚ ਕਰਮ ਵਿਚ ਇਕਸੁਰਤਾ ਪੈਦਾ ਕਰ ਸਕਣ। ਭਾਈ ਸਾਹਿਬ ਕਹਿੰਦੇ ਹਨ-

*ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ।*

ਜਦੋਂ ਇਸ ਤਨ ਨੂੰ ਲੈ ਕੇ ਤੂੰ ਸਾਧਸੰਗਤ ਵਿਚ ਆ ਜਾਏਂ ਤਾਂ ਉਸ ਤੋਂ ਬਾਅਤ ਤੂੰ ਸੱਚ ਜਾਣੀ, ਤੇਰਾ ਸਰੀਰ ਸੱਚਮੁੱਚ ਹੀ ਅਮੋਲਕ ਹੋ ਗਿਆ ਹੈ।

*ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ।*

ਜੇ ਤੂੰ ਮਨ ਬਚ ਕਰਮ ਕਰਕੇ ਆਪਣੇ ਆਪ ਨੂੰ ਨਾਮ ਨਾਲ ਜੋੜਨਾ ਹੈ। ਅੱਖਾਂ ਤੇਰੀਆਂ ਦੋ ਅੱਤ ਦੀਆਂ ਨਿਰਮੋਲਕ ਹਨ, ਪਰ ਗੁਰੂ ਦੀ ਨਜ਼ਰ ਵਿਚ ਉਸ ਦਿਨ ਅੱਖਾਂ ਨਿਰਮੋਲਕ ਹਨ, ਜਿਸ ਦਿਨ ਇਹਨਾਂ ਨਾਲ ਗੁਰੂ ਦੇ ਦਰਸ਼ਨ ਕਰੇਂ। ਆਪਣੇ ਨੇਤਰਾਂ ਨੂੰ ਬੰਦ ਕਰਕੇ ਗੁਰੂ ਦੇ ਬਚਨਾਂ ਨੂੰ ਪੜ੍ਹ ਕੇ ਆਪਣੇ ਅੰਦਰ ਕਮਾ ਕੇ ਤੂੰ ਲਿਵ ਲਾ ਸਕੇਂ।

*ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ।*

ਤੇਰਾ ਮਸਤਕ, ਤੇਰਾ ਸਿਰ ਦੋਨੋਂ ਅਮੋਲਕ ਹਨ, ਜਦੋਂ ਤੂੰ ਗੁਰੂ ਦੇ ਚਰਨਾਂ ਵਿਚ ਜਾ ਕੇ, ਆਪਣੇ ਮੱਥੇ ਨੂੰ ਝੁਕਾ ਕੇ ਗੁਰੂ ਦੇ ਚਰਨਾਂ ਦੀ ਧੂੜ ਆਪਣੇ ਮਸਤਕ 'ਤੇ ਲਾ ਲਏਂ।

*ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ।*

ਤੇਰੀ ਜ਼ਬਾਨ, ਤੇਰੇ ਕੰਨ ਅਮੋਲ ਹੋ ਸਕਦੇ ਹਨ, ਪਰ ਸ਼ਰਤ ਹੈ ਕਿ ਜੇ ਤੂੰ ਕੰਨਾਂ ਨਾਲ ਪ੍ਰਭੂ ਦੀ ਸਿਫ਼ਤ ਸੁਣੇਂ, ਜ਼ਬਾਨ ਨਾਲ ਪ੍ਰਭੂ ਦੀ ਸਿਫ਼ਤ ਕਰੇਂ, ਉਸਨੂੰ ਸੁਣਕੇ ਬੋਲੇਂ ਤੇ ਫਿਰ ਤੂੰ ਆਪਣੀ ਸੁਰਤ ਨੂੰ ਉਸ ਬੋਲੇ ਹੋਏ ਤੇ ਸੁਣਨ ਵਿਚ ਵੀ ਟਿਕਾਏਂ।

*ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ।*

ਹੱਥਾਂ ਨਾਲ ਗੁਰੂ ਦੀ ਸੇਵਾ ਕਰ, ਪੈਰਾਂ ਨਾਲ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲ। ਜਦੋਂ ਇੰਨਾ ਤੂੰ ਬਾਹਰ ਦੇ ਇੰਦਰਿਆਂ ਤੋਂ ਕਰਮ ਲੈ ਲਏਂਗਾ ਤਾਂ ਸੱਚ ਜਾਣ, ਤੇਰਾ ਹਿਰਦਾ ਉਦੋਂ ਅਮਲੋਕ ਹੋ ਗਿਆ, ਜਦੋਂ ਤੇਰੇ ਹਿਰਦੇ ਵਿਚ ਪ੍ਰਮਾਤਮਾ ਜੀ ਨੇ ਆਪਣਾ ਵਾਸ ਕਰ ਲਿਆ।

*ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸੁ ਵਸਾਏ।*
*ਪਤਿ ਪਰਵਾਣੈ ਤੋਲਿ ਤੁਲਾਏ॥ ੧੭॥*

(ਵਾਰ ੧੫, ਪ: ੧੭)

ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਨੇ ਇਹੀ ਬਚਨ ਸੁਖਮਨੀ ਸਾਹਿਬ ਵਿਚ ਕੀਤੇ ਹਨ। ਕਹਿੰਦੇ ਹਨ ਕਿ ਮਨ ਬਚ ਕਰਮ ਕਰਕੇ ਭਗਤੀ ਕੀ ਹੈ ?

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*
*ਕਰਿ ਮਨ ਮੇਰੇ ਸਤਿ ਬਿਉਹਾਰ॥*
*ਨਿਰਮਲ ਰਸਨਾ ਅੰਮ੍ਰਿਤ ਪੀਉ॥*
*ਸਦਾ ਸੁਹੇਲਾ ਕਰਿ ਲੇਹਿ ਜੀਉ॥*
*ਨੈਨਹੁ ਪੇਖੁ ਠਾਕੁਰ ਕਾ ਰੰਗ॥*
*ਸਾਧਸੰਗਿ ਬਿਨਸੈ ਸਭ ਸੰਗੁ॥*
*ਚਰਨ ਚਲਉ ਮਾਰਗਿ ਗੋਬਿੰਦ॥*

(ਅੰਗ ੨੮੧)

ਮਨ ਵਿਚ ਪ੍ਰਮਾਤਮਾ ਦੀ ਉਸਤਤ ਕਰ, ਰਸਨਾ ਤੋਂ ਨਾਮ ਅੰਮ੍ਰਿਤ ਨੂੰ ਪੀ, ਕੰਨਾਂ ਨਾਲ ਤੂੰ ਨਾਮ-ਅੰਮ੍ਰਿਤ ਨੂੰ ਸੁਣ, ਪੈਰਾਂ ਨਾਲ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲ, ਫਿਰ ਮਨ ਬਚ ਕਰਮ ਨਾਲ ਜੁੜੇ ਹੋਏ ਬੰਦੇ ! ਜੋ ਕੁਝ ਤੂੰ ਮਨ ਵਿਚ ਫੁਰਨਾ ਬਣਾਏਂਗਾ, ਪ੍ਰਮਾਤਮਾ ਤੇਰੇ ਹਰ ਫੁਰਨੇ ਨੂੰ ਭਾਗ ਲਾਏਗਾ।

ਅੱਜ ਤੱਕ ਗੁਰੂ ਰਾਮਦਾਸ ਜੀ ਦੇ ਦਰ ਤੋਂ ਪਤਾ ਨਹੀਂ ਕਿੰਨੀਆਂ-ਕੁ ਰਹਿਮਤਾਂ ਗੁਰੂ ਦੇ ਲਾਲ ਪ੍ਰਾਪਤ ਕਰ ਚੁੱਕੇ ਹਨ ਅਤੇ ਅਗਾਂਹ ਪ੍ਰਾਪਤ ਕਰਦੇ ਰਹਿਣਗੇ। ਹੋ ਸਕਦਾ ਹੈ ਕਈ ਸੱਜਣ ਉਸ ਰਹਿਮਤ ਨੂੰ ਦੁਨੀਆਂ ਨਾਲ ਸਾਂਝਾ ਨਾ ਕਰਨ, ਪਰ ਇਕ ਗੱਲ ਦਾ ਭਰੋਸਾ ਹੈ ਕਿ ਗੁਰੂ ਰਾਮਦਾਸ ! ਜਿਹੜਾ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਤੇਰੇ ਚਰਨਾਂ ਨਾਲ

ਜੁੜਿਆ ਹੈ, ਉਸਨੂੰ ਤੁਸੀਂ ਦਾਤਾਂ ਦਿੱਤੀਆਂ ਹਨ। ਅੱਜ ਦੇ ਇਸ ਸਵੱਯੀਏ ਵਿਚ ਭੱਟ ਜੀ ਬਖ਼ਸ਼ਿਸ਼ ਕਰਦੇ ਹਨ ਕਿ

*ਮਨਸਾ ਕਰਿ ਸਿਮਰੰਤ ਤੁਝੈ ਨਰ*

ਮਨਸਾ ਦਾ ਅੱਖਰੀ ਅਰਥ ਕਰਾਂਗੇ ਮਨ ਕਰਕੇ। ਕੋਈ ਆਦਮੀ ਤੁਹਾਨੂੰ ਮਨ ਕਰਕੇ ਚੇਤੇ ਕਰੇ, ਮਨ ਵਿਚ ਤੁਹਾਡੇ ਪ੍ਰਤੀ ਸਤਿਕਾਰ ਬਣਾ ਲਵੇ ਤਾਂ ਇਸਦੇ ਮਨ ਵਿਚੋਂ ਆਵਾਜ਼ ਨਿਕਲਦੀ ਆਵੇ-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

(ਅੰਗ ੯੬੮)

ਗੱਲ ਮਨ ਤੋਂ ਸ਼ੁਰੂ ਕੀਤੀ ਹੈ, ਕਿਉਂਕਿ ਮਨ ਹੀ ਤਾਂ ਸਾਡਾ ਟਿੱਕਦਾ ਨਹੀਂ। ਇਥੋਂ ਤੱਕ ਕਿ ਕਈ ਵਾਰੀ ਇਸ ਨੂੰ ਦੇਖਕੇ ਬੰਦੇ ਦਾ ਰੋਣ ਨੂੰ ਚਿੱਤ ਕਰਦਾ ਹੈ, ਕਿਉਂਕਿ ਇੰਨੀ ਮਲੀਨਤਾ ਵਿਚ ਡਿੱਗ ਜਾਂਦਾ ਹੈ ਕਿ ਜ਼ਬਾਨ ਤਾਂ ਗੁਰੂ ਗੁਰੂ ਕਹਿੰਦੀ ਹੈ ਤੇ ਇਹ ਪਤਾ ਨਹੀਂ ਕਿਹੜੇ ਗੰਦ ਦੇ ਢੇਰਾਂ 'ਤੇ ਮੰਡਰਾਉਂਦਾ ਪਿਆ ਹੈ। ਜਿਸ ਨੇ ਮਨ ਟਿਕਾਅ ਕੇ ਨਿਰਮਲ ਹਿਰਦੇ ਨਾਲ ਗੁਰੂ ਰਾਮਦਾਸ ਜੀ ਦੇ ਪ੍ਰਤੀ ਆਪਣੇ ਮਨ ਵਿਚ ਫੁਰਨਾ ਬਣਾ ਲਿਆ ਕਿ ਮੇਰੇ ਸਿਰ 'ਤੇ ਮੇਰਾ ਬਾਪੂ ਗੁਰੂ ਰਾਮਦਾਸ ਖਲੋਤਾ ਹੈ ਤਾਂ ਪਤਾ ਹੈ ਫਿਰ ਕੀ ਕ੍ਰਿਪਾ ਕਰਦੇ ਹਨ ?-

*ਕਾਮੁ ਕ੍ਰੋਧੁ ਮਿਟਿਅਉ ਜੁ ਤਿਣੈ॥*

ਤਿਣੈ ਦਾ ਅੱਖਰੀ ਅਰਥ ਹੈ ਤਿੰਨਾਂ ਦਾ। ਕਾਮ, ਕ੍ਰੋਧ, ਇਹੀ ਤਾਂ ਦੋ ਬੀਮਾਰੀਆਂ ਹਨ ਜਿਹੜੀਆਂ ਸਾਡੇ ਮਨ ਨੂੰ ਟਿੱਕਣ ਨਹੀਂ ਦਿੰਦੀਆਂ। ਕਈ ਵਾਰੀ ਮਨ ਨਹੀਂ ਟਿੱਕਦਾ। ਆਪਣੀ ਸੁਰਤ ਨੂੰ ਸਰਹੰਦ ਦੀ ਧਰਤੀ 'ਤੇ ਲੈ ਕੇ ਜਾਉ। ਨੀਂਹਾਂ ਡਿੱਗ ਚੁੱਕੀਆਂ ਹਨ, ਦੋਵੇਂ ਗੁਰੂ ਦੇ ਲਾਲਾਂ ਦਾ ਇੱਟਾਂ ਉੱਤੇ ਸਰੀਰ ਉਹਨਾਂ ਦਾ ਖ਼ੂਨ ਨਾਲ ਲੱਥ-ਪੱਥ ਹੋਇਆ ਪਿਆ ਹੈ, ਫਿਰ ਕਹੋ ਮਨ ਨੂੰ, ਐ ਪਾਪੀ ਮਨਾ ! ਤੂੰ ਕਿਹੜੀ ਗੰਦਗੀ ਦੇ ਢੇਰ ਵਿਚ ਡਿੱਗਦਾ ਪਿਆ ਹੈਂ। ਦੇਖ ਤੇਰੇ ਗੁਰੂ ਦੇ ਲਾਲ ਸ਼ਹੀਦ ਹੋ ਗਏ, ਪਰ ਮਨ ਨਹੀਂ ਡਿੱਗਣ ਦਿੱਤਾ। ਕਿਉਂ ਬੰਦੇ ਦੇ ਅੰਦਰ ਕਾਮ ਜ਼ਿਆਦਾ ਹੈ ? ਇਕ ਬੱਚੇ ਵੱਲ ਝਾਤੀ ਮਾਰੋ। ਬੱਚੇ ਤੋਂ ਲੈ ਕੇ ਬਜ਼ੁਰਗ ਤੱਕ, ਗੁਰੂ ਗ੍ਰੰਥ ਸਾਹਿਬ ਵਿਚ ਹਜ਼ੂਰ ਨੇ ਕਿਹਾ ਹੈ, ਇਥੋਂ ਤੱਕ ਕਿ ਕੇਸ ਚਿੱਟੇ ਹੋ ਜਾਣ, ਪਰ ਕਾਮ ਵਾਸ਼ਨਾ ਉਸੇ ਤਰ੍ਹਾਂ ਬਲਵਾਨ ਹੈ। ਗੁਰੂ ਰਾਮਦਾਸ ਜੀ ਨੂੰ ਕੋਈ ਮਨ ਕਰਕੇ ਚੇਤੇ ਕਰੇ ਤਾਂ ਗੁਰੂ ਜੀ ਉਸਦੇ ਅੰਦਰ ਦੇ ਕਾਮ ਦੇ ਫੁਰਨਿਆਂ ਨੂੰ ਮੇਟ ਕੇ ਰੱਖ ਦਿੰਦੇ ਹਨ। ਦੂਜੀ ਗੱਲ ਕਿ ਜਦੋਂ ਬੈਠਦੇ ਹਾਂ, ਉਦੋਂ ਕ੍ਰੋਧ ਸਾਡੇ ਅੰਦਰ ਨੂੰ ਟਿੱਕਣ ਨਹੀਂ ਦਿੰਦਾ। ਦੁਸ਼ਮਣ ਦੀ ਯਾਦ ਆਵੇ ਤਾਂ ਸਿਮਰਨ ਵਿਚ ਬੈਠਿਆਂ ਹੀ ਕ੍ਰੋਧ ਭੜਕੀ ਜਾਵੇਗਾ। ਜੇ ਸਿਮਰਨ ਵਿਚ ਬੈਠੇ ਹੋਈਏ, ਕਾਮਨੀ ਦੀ ਯਾਦ ਆਵੇ ਤਾਂ ਅੰਦਰ ਕਾਮ ਭੜਕੇਗਾ। ਹਜ਼ੂਰ ਕਹਿੰਦੇ ਹਨ ਕਿ ਦੋ ਅਜਿਹੇ ਔਗਣ ਹਨ ਜਿਹੜੇ ਬੰਦੇ ਦੇ ਤਨ ਨੂੰ ਗਾਲ ਦਿੰਦੇ ਹਨ। ਗੁਰੂ ਰਾਮਦਾਸ ਜੀ ਇਕ ਖਿਨ ਵਿਚ ਕਾਮ ਤੇ ਕ੍ਰੋਧ ਨੂੰ ਮਿਟਾ ਦਿੰਦੇ ਹਨ। ਅਗਲਾ ਬਚਨ ਹੈ-

*ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰ ਮਿਟਯਉ ਜੁ ਖਿਣੰ॥*

(ਅੰਗ ੧੪੦੫)

ਜਿਹੜੇ ਬਚਨਾਂ ਕਰਕੇ ਗੁਰੂ ਰਾਮਦਾਸ ਜੀ! ਆਪ ਜੀ ਨੂੰ ਕੋਈ ਚੇਤੇ ਕਰਦੇ ਹਨ, ਉਹਨਾਂ ਦੇ ਦੁੱਖ, ਦਲਿੱਦਰ, ਕਲੇਸ਼ ਇਕ ਖਿਨ ਵਿਚ ਤੁਸੀਂ ਮਿਟਾ ਦਿੱਤੇ। ਸਾਹਿਬ ਕਹਿੰਦੇ ਹਨ-

*ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ*

ਮਨ ਕਰਕੇ ਕੋਈ ਜੁੜਦਾ ਹੈ ਤਾਂ ਕਾਮ ਕ੍ਰੋਧ ਬਿਨਸਦਾ ਹੈ, ਬਚਨਾਂ ਕਰਕੇ ਕੋਈ ਜੁੜਦਾ ਹੈ ਤਾਂ ਉਸਦਾ ਦੁੱਖ ਦਲਿੱਦਰ ਨਾਸ਼ ਹੁੰਦਾ ਹੈ ਤੇ ਜਿਹੜੇ ਕਰਮਾਂ ਕਰਕੇ ਜੁੜਦੇ ਹਨ ਤਾਂ ਦਾਤਾ ਜੀ, ਉਹ ਪਾਰਸ ਵਰਗੇ ਬਣ ਜਾਂਦੇ ਹਨ।

*ਬਲ੍ਯ ਭਟ ਜਸੁ ਗਾਇਯਉ।*

ਭੱਟ ਬਲ ਜੀ ਕਹਿੰਦੇ ਹਨ ਕਿ ਮੈਂ ਗੁਰੂ ਰਾਮਦਾਸ ਜੀ ਦਾ ਜੱਸ ਗਾ ਕੇ ਕਹਿੰਦਾ ਹਾਂ ਕਿ ਗੁਰੂ ਰਾਮਦਾਸ ਜੀ ਨੂੰ ਪਰਸਨ ਵਾਲੇ ਪਾਰਸ ਬਣ ਗਏ, ਉਹ ਪਾਰਸ ਹੋਰਨਾਂ ਦੇ ਜੀਵਨ ਨੂੰ ਵੀ ਪਲਟ ਗਏ। ਕਹਿਣ ਲੱਗੇ, ਜਿਨ੍ਹਾਂ ਨੂੰ ਤੁਸੀਂ ਮਨ ਬਚ ਕਰਮ ਜੱਪਣ ਦੀ ਜਾਚ ਦੇ ਦਿੱਤੀ, ਉਹ ਫਿਰ ਬਾਹਰ ਖਲੋ ਕੇ ਕਹਿੰਦੇ ਹਨ ਕਿ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਇਸ ਸੰਸਾਰ ਵਿਚ ਤੇਰੀ ਜੈ ਜੈਕਾਰ ਹੋ ਰਹੀ ਹੈ।

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੪॥*

ਤੁਸੀਂ ਉਸ ਹਰੀ ਦੇ ਕੋਲੋਂ, ਉਸ ਹਰੀ ਦਾ ਰੂਪ ਹੋ ਕੇ ਪਰਮ ਪੱਦਵੀ ਨੂੰ ਪ੍ਰਾਪਤ ਕੀਤਾ। ਇਸੇ ਕਰਕੇ ਬਾਬਾ ਜੀ ਨੇ ਬਾਣੀ ਵਿਚ ਬਾਰ ਬਾਰ ਸਾਨੂੰ ਇਹ ਗੱਲ ਸਮਝਾਈ ਹੈ-

*ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ॥*

(ਅੰਗ ੬੭੯)

ਮਨ ਕਰਕੇ, ਬਚਨਾਂ ਕਰਕੇ ਵਾਹਿਗੁਰੂ ਚੇਤੇ ਆ ਜਾਏ, ਫਿਰ ਸਾਡੀ ਜ਼ਿੰਦਗੀ ਸਫਲ ਹੋ ਸਕਦੀ ਹੈ। ਧੰਨ ਗੁਰੂ ਰਾਮਦਾਸ ਜੀ ਮੇਹਰ ਕਰਨ ਅਤੇ ਸਾਨੂੰ ਸਭ ਨੂੰ ਸੁਮੱਤ ਬਖ਼ਸ਼ਣ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰੋ। ਭੁੱਲਾਂ ਚੁੱਕਾਂ ਲਈ ਖਿਮਾ ਬਖ਼ਸ਼ਣੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਜਿਸ ਕੇ ਸਿਰ ਊਪਰਿ ਤੂੰ ਸੁਆਮੀ

ਸੂਹੀ ਮਹਲਾ ੫ ॥

*ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥*
*ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥*
*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥੧॥ਰਹਾਉ॥*
*ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ॥*
*ਤੇਰੀ ਬਖਸ ਨਾ ਮੇਟੈ ਕੋਈ ਸਤਿਗੁਰ ਕਾ ਦਿਲਾਸਾ॥ ੨॥*
*ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥*
*ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥ ੩॥*
*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ ੪॥*

(ਅੰਗ ੭੪੯)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤ੍ਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਜੋ ਸ਼ਬਦ ਸਰਵਨ ਕੀਤਾ ਹੈ, ਇਹ ਅਨਮੋਲ ਬਚਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਰਾਗ ਸੂਹੀ ਹੈ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਜਿਸ ਦਿਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਬਾਬਾ ਬੁੱਢਾ ਜੀ ਤੋਂ ਕਰਾਇਆ ਅਤੇ ਜਿਸ ਸ਼ਬਦ ਨੂੰ ਅੱਜ ਅਸੀਂ ਮੁੱਖ ਵਾਕ ਜਾਂ ਹੁਕਮਨਾਮਾ ਕਹਿੰਦੇ ਹਾਂ, ਇਤਿਹਾਸਕ ਗ੍ਰੰਥ ਕਹਿੰਦੇ ਹਨ ਕਿ ਉਸ ਦਿਨ ਹਜ਼ੂਰ ਨੇ ਇਹ ਸ਼ਬਦ ਕਹੇ ਸਨ ਕਿ ਬਾਬਾ ਬੁੱਢਾ ਸਾਹਿਬ ਜੀ ! ਆਪ ਜੀ ਗੁਰੂ ਗ੍ਰੰਥ ਸਾਹਿਬ ਨੂੰ ਖੋਲ੍ਹੋ ਤੇ ਇਸ ਵਿਚੋਂ ਆਵਾਜ਼ ਲਉ। ਉਹ ਸ਼ਬਦ ਹਨ-

*ਬੁੱਢਾ ਸਾਹਿਬ ਖੋਲ੍ਹੋ ਗ੍ਰੰਥ।*
*ਲੇਹੁ ਆਵਾਜ਼ ਸੁਣੇ ਸਭ ਪੰਥ।*

ਪੰਜਵੇਂ ਜਾਮੇ ਵਿਚ ਹਜ਼ੂਰ ਕਹਿ ਰਹੇ ਹਨ ਕਿ ਗ੍ਰੰਥ ਸਾਹਿਬ ਗੁਰੂ ਜੀ ਨੂੰ ਖੋਲ੍ਹੋ, ਪ੍ਰਕਾਸ਼ ਕਰੋ ਤੇ ਆਵਾਜ਼ ਲਉ ਤੇ ਸਮੁੱਚੀ ਸੰਗਤ ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਆਵਾਜ਼ ਨੂੰ ਸੁਣੇ। ਜੋ ਵਾਕ ਉਸ ਦਿਨ ਆਇਆ, ਉਹ ਸ਼ਬਦ ਆਪ ਸਭ ਨੂੰ ਯਾਦ ਹੈ ਕਿ

ਸੂਹੀ ਮਹਲਾ ੫ ॥

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥*

(ਅੰਗ ੭੮੩)

ਇਕ ਸ਼ਬਦ ਸੀ ਅਵਾਜ਼ਾ। ਜਦੋਂ ਮਿਸਲਾਂ ਦਾ ਸਮਾਂ ਆਇਆ ਤਾਂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਹ ਸ਼ਬਦ ਲਿਖੇ ਹਨ ਕਿ ਗੁਰੂ ਦੇ ਸਿੱਖ ਕਿਸੇ ਵੀ ਕਾਰਜ ਲਈ ਘਰੋਂ ਤੁਰਦੇ ਸਨ ਜਾਂ ਜੱਥੇਬੰਦਕ ਤੌਰ 'ਤੇ ਜਾਣਾ ਤਾਂ ਗੁਰੂ ਗ੍ਰੰਥ ਸਾਹਿਬ ਦਾ ਅਵਾਜ਼ਾ ਜ਼ਰੂਰ ਲੈਂਦੇ ਸਨ ਭਾਵ ਹੁਕਮ ਲੈਣਾ। ਜੇ ਕਿਸੇ ਨੇ ਰਸਤੇ ਵਿਚ ਇਹ ਸ਼ਬਦ ਕਹਿ ਵੀ ਦੇਣੇ ਕਿ ਜਿਥੇ ਤੁਸੀਂ ਜਾ ਰਹੇ ਹੋ, ਉਹਨਾਂ ਕੋਲ ਤਾਕਤ, ਉਹਨਾਂ ਕੋਲ ਸਮਰੱਥਾ ਬਹੁਤ ਜ਼ਿਆਦਾ ਹੈ ਤਾਂ ਉਹ ਗੁਰੂ 'ਤੇ ਭਰੋਸਾ ਰੱਖਣ ਵਾਲੇ ਗੁਰੂ ਦੇ ਲਾਲ ਕਹਿੰਦੇ ਸਨ ਕਿ-

*ਦੇਈ ਗੁਰੂ ਗ੍ਰੰਥ ਆਵਾਜ਼। ਸੋਈ ਕਰੇ ਸੋਹੰਦੜੇ ਕਾਜ।*

ਇਸ ਤੁੱਕ ਨੇ ਬਹੁਤ ਵੱਡਾ ਸਿੱਖ ਦੇ ਹਿਰਦੇ ਨੂੰ ਛੂਹਿਆ। ਜੇ ਗੁਰੂ ਗ੍ਰੰਥ ਸਾਹਿਬ ਨੇ ਆਵਾਜ਼ ਦੇ ਦਿੱਤੀ ਹੈ ਤਾਂ ਕੰਮ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਆਵਾਜ਼ ਨੇ ਕਰਨਾ ਹੈ, ਹੁਕਮ ਨੇ ਕਰਨਾ ਹੈ। ਅੱਜ ਦਾ ਜੋ ਅਮੋਲਕ ਸ਼ਬਦ ਹੈ, ਧੰਨ ਗੁਰੂ ਅਰਜਨ ਦੇਵ ਜੀ ਨੇ ਹੁਕਮ ਵੀ ਇਹ ਬਖ਼ਸ਼ ਦਿੱਤਾ ਤੇ ਰਹਾਉ ਦੇ ਬਚਨ ਹਨ-

*ਮੇਰੇ ਰਾਮ ਰਾਇ ਤੂੰ ਸੰਤਾਂ ਕਾ ਸੰਤ ਤੇਰੇ ॥*

ਹੇ ਮੇਰੇ ਪ੍ਰਭੂ ਜੀ ! ਤੁਸੀਂ ਸੰਤਾਂ ਦੇ ਹੋ ਤੇ ਸਿਮਰਨ ਕਰਨ ਵਾਲੇ ਸੰਤ ਜਨ ਤੁਹਾਡੇ ਹਨ।

*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥ ੧ ॥ ਰਹਾਉ ॥*

ਪ੍ਰਮਾਤਮਾ ਸੰਤਾਂ ਦਾ ਹੈ ਤੇ ਸੰਤ ਪ੍ਰਮਾਤਮਾ ਦੇ ਹਨ। ਚਿੱਤ ਵਿਚ ਇਹ ਖ਼ਿਆਲ ਆਇਆ ਕਿ ਅਸੀਂ ਵੀ ਕਿਸੇ ਨਾ ਕਿਸੇ ਵਸਤੂ 'ਤੇ ਆਪਣਾ ਹੱਕ ਜਮਾਉਂਦੇ ਹਾਂ। ਕੀ ਪ੍ਰਮਾਤਮਾ ਦੇ ਸੰਤ ਇਸ ਤਰ੍ਹਾਂ ਪ੍ਰਮਾਤਮਾ ਦੇ ਹਨ ਕਿ ਜਿਵੇਂ ਅਸੀਂ ਘਰ ਬਣਾਉਂਦੇ ਹਾਂ ਅਤੇ ਕਹਿੰਦੇ ਹਾਂ ਕਿ ਇਹ ਘਰ ਮੇਰਾ ਹੈ। ਜ਼ਮੀਨ ਖ਼ਰੀਦਦੇ ਹਾਂ ਤੇ ਕਹਿੰਦੇ ਹਾਂ ਕਿ ਇਹ ਜ਼ਮੀਨ ਮੇਰੀ ਹੈ। ਨਹੀਂ, ਸੰਤ ਪ੍ਰਮਾਤਮਾ ਦੇ ਇਸ ਤਰ੍ਹਾਂ ਹਨ ਕਿ ਜਿਵੇਂ ਕਿਸੇ ਦਾ ਧਨ, ਕਿਸੀ ਦੀ ਪੱਦਵੀ, ਕਿਸੇ ਦਾ ਐਸ਼ਵਰਜ, ਕਿਉਂਕਿ ਕਈ ਵਾਰੀ ਜਿਸ ਨੂੰ ਅਸੀਂ ਕਹਿੰਦੇ ਹਾਂ ਕਿ ਮੇਰਾ ਘਰ, ਕਹਿਣ ਵਾਲਾ ਚਲਾ ਜਾਂਦਾ ਹੈ ਤੇ ਘਰ ਕਾਇਮ ਰਹਿੰਦਾ ਹੈ। ਪਦਾਰਥ ਮੇਰੇ, ਮੇਰੇ ਕਹਿਣ ਵਾਲਾ ਚਲਾ ਜਾਂਦਾ ਹੈ ਤੇ ਪਦਾਰਥ ਕਿਸੇ ਹੋਰ ਦੇ ਹੋ ਜਾਂਦੇ ਹਨ। ਪ੍ਰਮਾਤਮਾ ਤੇ

ਪ੍ਰਮਾਤਮਾ ਦਾ ਸੰਤ ਇਸ ਤਰ੍ਹਾਂ ਹੈ ਜਿਵੇਂ ਸੂਰਜ ਤੇ ਸੂਰਜ ਦੀ ਕਿਰਨ। ਸੂਰਜ ਅਤੇ ਸੂਰਜ ਦੀ ਕਿਰਨ ਆਪਸ ਵਿਚ ਮਿਲੇ ਹਨ ਤੇ ਕਦੀ ਨਹੀਂ ਹੋ ਸਕਦਾ ਕਿ ਸੂਰਜ ਅਲੋਪ ਹੋ ਜਾਏ ਤੇ ਕਿਰਨ ਰਹੇ। ਕਿਰਨ ਹੋਵੇ ਤੇ ਸੂਰਜ ਨਾ ਹੋਵੇ। ਪਿਆਰਿਓ ! ਦੋਨਾਂ ਦਾ ਆਪਸ ਵਿਚ ਇੰਨਾ ਗੂੜ੍ਹਾ ਰਿਸ਼ਤਾ ਹੈ। ਜਿਵੇਂ ਸੂਰਜ ਅਤੇ ਕਿਰਨ ਹੈ, ਇਸੇ ਤਰ੍ਹਾਂ ਰਾਮ ਰਾਏ ਤੇ ਰਾਮ ਦੇ ਸੰਤ ਹਨ।

ਦੂਜੀ ਬੇਨਤੀ, ਉਹ ਇਸ ਤਰ੍ਹਾਂ ਹਨ, ਜਿਵੇਂ ਕੋਈ ਪਹਾੜ ਦੀ ਸਿਖਰ 'ਤੇ ਜਾਂਦਾ ਹੈ ਤੇ ਠੰਢ ਉਸਨੂੰ ਪ੍ਰਤੀਤ ਹੋਣ ਲੱਗ ਪੈਂਦੀ ਹੈ। ਕੀ ਉਸ ਉੱਚੇ ਪਰਬਤ ਦੀਆਂ ਠੰਢੀਆਂ ਹਵਾਵਾਂ ਨੂੰ ਉਸ ਪਰਬਤ ਤੋਂ ਅਸੀਂ ਵੱਖ ਕਰ ਸਕਦੇ ਹਾਂ ? ਜਿਵੇਂ ਸੀਤਲ ਹਵਾ ਤੇ ਪਹਾੜ ਇਕ ਹਨ, ਜਿਵੇਂ ਝੀਲ ਤੇ ਪਾਣੀ ਦੀ ਬੂੰਦ ਇਕ ਹੈ, ਇਸੇ ਤਰ੍ਹਾਂ ਪ੍ਰਮਾਤਮਾ ਦੇ ਸੰਤ ਪ੍ਰਮਾਤਮਾ ਦੇ ਹਨ ਤੇ ਪ੍ਰਮਾਤਮਾ ਉਹਨਾਂ ਦਾ ਹੈ।

*ਅਗਮ ਅਗਾਧਿ ਪਾਰਬ੍ਰਹਮੁ ਸੋਇ॥*
*ਜੋ ਜੋ ਕਹੈ ਸੁ ਮੁਕਤਾ ਹੋਇ॥*
*ਸੁਨਿ ਮੀਤਾ ਨਾਨਕੁ ਬਿਨਵੰਤਾ॥*
*ਸਾਧ ਜਨਾ ਕੀ ਅਚਰਜ ਕਥਾ॥*

(ਸੁਖਮਨੀ ਸਾਹਿਬ)

ਉਹਨਾਂ ਦੀ ਕਥਾ ਅਸਚਰਜ ਹੈ। ਉਹ ਆਪਣੀ ਜ਼ਿੰਦਗੀ ਪਰਮ ਪਿਤਾ ਪ੍ਰਮਾਤਮਾ ਦੇ ਚਰਨਾਂ ਵਿਚ ਸਮਰਪਿਤ ਕਰਦੇ ਹਨ, ਕਿਉਂਕਿ ਜਦੋਂ ਕਮਾਈ ਵਾਲੇ ਧੁਰੋਂ ਨਿਵਾਜੇ ਆਉਂਦੇ ਹਨ ਤਾਂ ਫਿਰ ਉਹ ਸਾਧੂ ਜਨ, ਸੰਤ ਜਨ ਜਿਸ ਜਗ੍ਹਾ 'ਤੇ ਬੈਠੇ, ਭਾਵੇਂ ਉਹ ਆਪਣੀ ਜ਼ਬਾਨ ਤੋਂ ਬੋਲ ਕੇ ਉਪਦੇਸ਼ ਕਰੇ ਤੇ ਭਾਵੇਂ ਸਾਧੂ ਜਨ ਆਪਣੀ ਜ਼ਬਾਨ ਨੂੰ ਖ਼ਾਮੋਸ਼ ਕਰਕੇ ਵੀ ਬੈਠ ਜਾਏ, ਜਿੱਥੇ ਉਹ ਬੈਠ ਜਾਏ ਉਸ ਦੀ ਚੁੱਪ-ਸਿਮਰਨ ਵਿਚੋਂ ਤੇ ਚੁੱਪ-ਪ੍ਰੀਤ ਵਿਚੋਂ ਵੀ ਲੋਕਾਂ ਦਾ ਭਲਾ ਹੋ ਜਾਏਗਾ। ਉਸ ਸਰੀਰ ਵਿਚੋਂ ਨਿਕਲਦੀਆਂ ਹੋਈਆਂ ਪਾਵਨ ਪਵਿੱਤਰ ਤਰੰਗਾਂ ਭੱਟਕਦੇ ਹੋਏ ਮਨ ਨੂੰ ਟਿਕਾਉਂਦੀਆਂ ਹਨ। ਉਹਨਾਂ ਦੇ ਪਾਵਨ ਪਵਿੱਤਰ ਸਰੀਰ ਜਿਸ ਜਗ੍ਹਾ 'ਤੇ ਉਹ ਬੈਠ ਜਾਣ, ਉਸ ਜਗ੍ਹਾ ਦੇ ਉੱਤੇ ਆਉਣ ਵਾਲੇ ਲੋਕ ਰਹਿੰਦੀ ਸਦੀਆਂ ਤੱਕ ਅੰਦਰ ਦਾ ਟਿਕਾਅ ਮਾਣਦੇ ਹਨ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਰਵੀਦਾਸ ਜੀ ਦਾ ਇਕ ਅਮੋਲਕ ਬਚਨ ਹੈ। ਰਾਗ ਆਸਾ ਹੈ ਤੇ ਉਸ ਪਾਵਨ ਪਵਿੱਤਰ ਸ਼ਬਦ ਵਿਚ ਭਗਤ ਜੀ ਨੇ ਜੋਦੜੀ ਵੀ ਕੀਤੀ ਹੈ, ਆਪਣੇ ਅਨੁਭਵ ਨੂੰ ਸਾਂਝਿਆਂ ਵੀ ਕੀਤਾ ਹੈ ਤੇ ਨਾਲੇ ਇਹ ਸ਼ਬਦ ਕਹੇ ਕਿ ਦੁਨੀਆਂ ਵਿਚ ਸਭ ਤੋਂ ਸਿਆਣਾ ਬੰਦਾ ਉਹ ਹੈ, ਜਿਸਨੂੰ ਅੰਦਰ ਦੀ ਇਸ ਗੱਲ ਦੀ ਸਮਝ ਪੈ ਗਈ। ਉਹ ਸ਼ਬਦ ਹੈ ਜਿਸ ਰਾਹੀਂ ਭਗਤ ਜੀ ਪਰਮ ਪਿਤਾ ਪ੍ਰਮਾਤਮਾ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਆਪ ਜੀ ਦਾ ਕੋਈ ਚੱਕ੍ਰ ਚਿੰਨ੍ਹ ਨਹੀਂ, ਕੋਈ ਰੂਪ ਨਹੀਂ, ਕੋਈ ਰੰਗ ਨਹੀਂ, ਕੋਈ ਭੇਖ ਨਹੀਂ। ਕਹਿੰਦੇ ਹਨ ਇਕ ਗੱਲ ਗੁਰੂ ਜੀ ਦੇ ਬਖ਼ਸ਼ੇ ਹੋਏ ਗਿਆਨ

ਨਾਲ ਸਮਝ ਪਈ। ਸ਼ਬਦ ਉਹਨਾਂ ਦਾ ਹੈ ਕਿ ਗੁਰੂ ਜੀ ਦੀ ਦਿੱਤੀ ਹੋਈ ਆਤਮਕ ਸੂਝ ਨਾਲ ਇਹ ਵੀ ਮੈਨੂੰ ਗੱਲ ਮਿਲ ਗਈ ਕਿ ਆਪ ਜੀ ਦਾ ਤਨ ਵੀ ਹੈ। ਮਹਾਰਾਜ ! ਪ੍ਰਮਾਤਮਾ ਦਾ ਤਨ ਕਿਹੜਾ ਹੈ ? ਉਹਨਾਂ ਭਗਤ ਸਾਹਿਬਾਨ ਦੇ ਬਚਨ ਹਨ – ਹੇ ਪ੍ਰਭੂ ! ਗੁਰੂ ਜੀ ਨੇ ਸੋਝੀ ਦਿੱਤੀ ਹੈ ਕਿ ਜਿੱਥੇ ਤੇਰੇ ਨਾਮ ਨੂੰ ਜੱਪਣ ਵਾਲੇ ਸੰਤ ਜਨ ਹਨ, ਜਿਹੜੇ ਸਿਰ ਤੋਂ ਪੈਰਾਂ ਤੱਕ ਕੇਵਲ ਬੰਦਗੀ ਦੇ ਪੁੱਤਲੇ ਬਣ ਚੁੱਕੇ ਹਨ, ਉਹਨਾਂ ਦੇ ਪਵਿੱਤਰ ਸਰੂਪ ਨੂੰ ਦੇਖ ਲਉ, ਉਹੀ ਤਾਂ ਤੇਰਾ ਆਪਣਾ ਤਨ ਹੈ। ਇਹ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਹਨ। ਮਹਾਰਾਜ ! ਤਨ ਵਿਚ ਪ੍ਰਾਣ ਵੀ ਹੁੰਦੇ ਹਨ, ਤਨ ਵਿਚ ਸੁਆਸ ਵੀ ਹਨ, ਤਨ ਹਰਕਤ ਵੀ ਕਰਦਾ ਹੈ, ਰੱਬ ਦੇ ਪਿਆਰੇ ਸੰਤ ਜਨ ਉਹਨਾਂ ਦਾ ਪਵਿੱਤਰ ਤਨ ਪ੍ਰਮਾਤਮਾ ਦਾ ਤਨ ਹੈ ਤੇ ਉਹ ਪ੍ਰਾਣ ਪ੍ਰਮਾਤਮਾ ਦੇ ਕਿੱਥੇ ਹਨ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਬਖ਼ਸ਼ਿਸ਼ ਕੀਤੀ ਹੈ ਕਿ ਜਿਥੇ ਸੰਤ ਜਨਾਂ ਦੀ ਸੰਗਤ ਹੈ, ਉਸ ਸੰਗਤ ਵਿਚ ਪ੍ਰਮਾਤਮਾ ਦੇ ਪ੍ਰਾਣ ਵੱਸਦੇ ਹਨ। ਆਪ ਜੀ ਦਾ ਤਨ ਆਪ ਜੀ ਦੇ ਸੰਤ ਹਨ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਮੇਹਰ ਕੀਤੀ ਹੈ ਕਿ ਇਹ ਤਨ ਕਿਉਂ ਪ੍ਰਮਾਤਮਾ ਦਾ ਤਨ ਬਣਿਆ ? ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*

(ਅੰਗ ੧੪੨੭)

ਇਸਨੂੰ ਦਿਨ ਤੇ ਰਾਤ ਕਦੀ ਵੀ ਪ੍ਰਮਾਤਮਾ ਦੀ ਯਾਦ ਨਹੀਂ ਵਿਸਰਦੀ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਮੈਂ ਕਹਿ ਰਿਹਾ ਹਾਂ, ਪਰ ਤੂੰ ਮੰਨਣਾ ਨਹੀਂ, ਤੂੰ ਸ਼ੱਕ ਵਿਚ ਪੈ ਜਾਣਾ ਹੈ, ਪਰ ਮੇਰੀ ਗੱਲ ਨੂੰ ਸੱਚ ਮੰਨੀ।

*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੯)

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਮੇਹਰ ਕੀਤੀ-

*ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥*

(ਬਚਿਤ੍ਰ ਨਾਟਕ)

ਰੱਬ ਦੇ ਪਿਆਰੇ ਸੰਤ ਜਨ ਤੇਰਾ ਆਪਣਾ ਤਨ ਹਨ, ਪਰ ਉਹ ਤਨ ਹੋਣ ਦੇ ਬਾਵਜੂਦ ਵੀ ਗੁਰਮਤਿ ਦੇ ਵਿਚ ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਢਾਲ ਦਿੱਤੀ।

ਮਹਾਂਪੁਰਖਾਂ ਦਾ ਜੀਵਨ ਆਪ ਪੜ੍ਹਦੇ ਹੋ। ਦੋ ਘਟਨਾਵਾਂ ਮੈਂ ਆਪ ਜੀ ਨਾਲ ਸਾਂਝੀਆਂ ਕਰਨੀਆਂ ਹਨ। ਇਕ ਤਾਂ ਗੁਰੂ ਦੇ ਗ੍ਰੰਥੀ ਭਾਈ ਸਾਹਿਬ ਭਾਈ ਜੋਧ ਸਿੰਘ ਜੀ ਵਾਲੀ ਘਟਨਾ। ਸੰਤ ਮਹਾਂਪੁਰਖ ਬਾਬਾ ਅਤਰ ਸਿੰਘ ਜੀ ਸੇਵਾ ਸੰਭਾਲ ਕਰਦੇ ਤੇ ਪ੍ਰਸ਼ਾਦ ਵੀ ਛਕਾਉਂਦੇ ਹਨ। ਪਰ ਅੱਜ ਦੇਖਿਆ ਕਿ ਭਾਈ ਸਾਹਿਬ ਜੀ ਦੇ ਨੇਤਰ ਬੰਦ ਹਨ, ਉਹਨਾਂ ਦੇ ਹੋਠ ਬਿਲਕੁਲ ਬੰਦ ਹਨ, ਪਰ ਉਹਨਾਂ ਦਾ ਪਾਵਨ-ਪਵਿੱਤਰ ਮੁਖ ਕੁਝ ਕਹਿ ਰਿਹਾ ਹੈ। ਸਰੀਰ ਇਥੇ ਹੈ,

ਪਰ ਅੰਦਰ ਵਾਲਾ ਕਿਸੇ ਹੋਰ ਮੰਜ਼ਿਲ ਦੀ ਉਡਾਰੀ ਪਿਆ ਮਾਰਦਾ ਹੈ। ਪੁੱਛਦੇ ਨੇ ਸੰਤ ਮਹਾਰਾਜ ਕਿ ਆਪ ਜੀ ਬੈਠੇ ਹੋਏ ਹੋ, ਨੇਤਰ ਬੰਦ ਹਨ, ਆਪ ਜੀ ਦੇ ਪਾਵਨ-ਪਵਿੱਤਰ ਚਿਹਰੇ ਦੇ ਉੱਪਰ ਅਜੀਬ ਜਿਹੀ ਰਹਿਮਤ ਹੈ ਤੇ ਅੱਗੋਂ ਉੱਤਰ ਦਿੰਦੇ ਹਨ ਕਿ ਅਸੀਂ ਆਪਣੇ ਦੇਸ਼ ਵਿਚ ਜਾਂਦੇ ਹਾਂ। ਉਹ ਦੇਸ਼ ਕਿਹੜਾ ਹੈ ? ਮਹਾਂਪੁਰਖਾਂ ਨੇ ਭਗਤ ਰਵਿਦਾਸ ਜੀ ਦਾ ਉਚਾਰਨ ਕੀਤਾ ਹੋਇਆ ਇਹ ਸ਼ਬਦ ਪੜ੍ਹਿਆ-

*ਬੇਗਮ ਪੁਰਾ ਸਹਰ ਕੋ ਨਾਉ॥*

ਉਹ ਦੇਸ਼ ਜਿੱਥੇ ਕੋਈ ਚਿੰਤਾ ਨਹੀਂ, ਕੋਈ ਝੋਰਾ ਨਹੀਂ। ਇਸ ਸਰੀਰ ਵਿਚ ਰਹਿ ਕੇ ਵੀ ਉਸ ਦੇਸ਼ ਦੇ ਵਾਸੀ ਹਨ।

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*

(ਅੰਗ ੩੪੫)

ਉਹ ਥਾਂ ਕਿੰਨੀ-ਕੁ ਚੰਗੀ ਹੈ ਜਿੱਥੇ ਕੋਈ ਚਿੰਤਾ ਨਹੀਂ, ਕੋਈ ਦੁੱਖ ਨਹੀਂ, ਕੋਈ ਕਲੇਸ਼ ਨਹੀਂ। ਉਸ ਅਸਥਾਨ 'ਤੇ ਅਸੀਂ ਜਾਂਦੇ ਹਾਂ। ਫਿਰ ਉਥੇ ਮਹਾਂਪੁਰਸ਼ ਪੁੱਛਦੇ ਹਨ ਤੇ ਅੱਗੋਂ ਉਹ ਉੱਤਰ ਦਿੰਦੇ ਹਨ। ਜੱਪ ਕਰਨ ਦੀ ਗੱਲ ਕਰਦਿਆਂ ਉਹ ਚਾਰ ਬਾਣੀਆਂ ਦੀ ਗੱਲ ਕਰਦੇ ਹਨ। ਬੈਖਰੀ, ਮਦਮਾ, ਪਸੰਤੀ ਅਤੇ ਪਰਾ। ਆਪਣੀ ਰਸਨਾ ਤੋਂ ਬੋਲ ਕੇ ਉਸ ਤੋਂ ਅੱਗੇ ਮਦਮਾ ਕੰਠ ਹੈ ਕਿ ਜ਼ਬਾਨ ਬੰਦ ਹੋ ਜਾਏ, ਬੁੱਲ੍ਹ ਬੰਦ ਹੋ ਜਾਣ ਤੇ ਕੰਠ ਦੇ ਅੰਦਰ ਉਸ ਪਰੀਪੂਰਨ ਵਾਹਿਗੁਰੂ ਜੀ ਦਾ ਜੱਪ ਕਰੋ। ਪਸੰਤੀ ਹਿਰਦੇ ਦੀ ਗੱਲ ਕਰਦੇ ਹਨ, ਫਿਰ ਪਰਾ ਦੀ ਗੱਲ ਕੀਤੀ ਜਾਂਦੀ ਹੈ। ਚਾਰ ਬਾਣੀਆਂ ਦੀ ਗੱਲ ਕਰਦੇ ਹਨ ਤੇ ਉਹ ਰੱਸ, ਉਹ ਆਨੰਦ ਰੱਬ ਦੇ ਪਿਆਰੇ ਸੰਤ ਜਨ ਇਸ ਅਵਸਥਾ ਨੂੰ ਮਾਣਦੇ ਹਨ। ਪਰ ਫ਼ਰਕ ਹੈ ਦੁਨਿਆਵੀ ਅਨੁਭਵ ਅਤੇ ਰੂਹਾਨੀਅਤ ਵਿਚ ਜੀਉਣਾ। ਦੁਨਿਆਵੀ ਅਨੁਭਵ ਬੌਧਿਕ ਗਿਆਨ, ਬੌਧਿਕ ਤੱਲ 'ਤੇ ਸੋਚ ਹੈ, ਪਰ ਸੰਤ ਦੇ ਜੀਵਨ ਦਾ ਆਤਮਕ ਤੱਲ ਕੇਵਲ ਰੂਹਾਨੀਅਤ ਹੈ। ਜੋ ਰੂਹਾਨੀਅਤ ਹੈ, ਉਸਨੂੰ ਅੱਖਰ ਵਾਚਨ ਵਾਲਾ ਸ਼ਾਇਦ ਇੰਨੀ ਛੇਤੀ ਨਾ ਸਮਝ ਸਕੇ। ਇਹੀ ਕਾਰਨ ਹੈ ਕਿ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਹ ਬਚਨ ਵੀ ਕਹੇ ਹਨ। ਕਹਿੰਦੇ ਹਨ ਕਿ ਤੂੰ ਦੇਖੇਂਗਾ ਕਿ ਕਮਾਈ ਵਾਲੇ ਦੇ ਨੇਤਰ ਬੰਦ ਹਨ, ਉਸਦਾ ਮੁਖ ਬੰਦ ਹੈ ਪਰ ਯਾਦ ਰੱਖੀਂ, ਤੂੰ ਦੁਨੀਆਂ ਦੀ ਚੀਜ਼ ਪੀਂਦਾ ਹੈਂ ਆਪਣਾ ਮੂੰਹ ਖੋਲ੍ਹ ਕੇ, ਪਰ ਜਿਹੜੇ ਉਸਦੇ ਰੰਗ ਵਿਚ ਰੱਤੇ ਹੋਏ ਹਨ, ਉਹਨਾਂ ਦੇ ਬੁੱਲ੍ਹ ਵੀ ਬੰਦ ਹਨ, ਨੇਤਰ ਵੀ ਬੰਦ ਹਨ, ਪਰ ਯਾਦ ਰੱਖ, ਨਾਮ ਦਾ ਪਿਆਲਾ ਇਕ ਅਜਿਹਾ ਰਸ ਹੈ ਜਿਹੜਾ ਬੁੱਲ੍ਹ ਬੰਦ

ਕੀਤਿਆਂ ਵੀ ਅੰਦਰ ਚਲਾ ਜਾਂਦਾ ਹੈ। ਭਾਈ ਸਾਹਿਬ ਦੇ ਅਮੋਲਕ ਬਚਨਾਂ ਵਿਚੋਂ ਇਕ ਤੁੱਕ ਆਉਂਦੀ ਹੈ-

*ਵਾਹਗੁਰੂ ਗੁਰੂ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।*

(ਵਾਰ ੪, ਪ: ੧੭)

ਜਿੱਥੇ ਆਵਾਜ਼ ਕੋਈ ਨਹੀਂ, ਬਿਲਕੁਲ ਚੁੱਪ ਹੈ, ਜਿਸਨੂੰ ਗੁਰਮੁਖ ਨਾਮ ਜੱਪਣ ਵਾਲਿਆਂ ਨੇ ਚੁੱਪ-ਸਿਮਰਨ ਤੇ ਚੁੱਪ-ਪ੍ਰੀਤ ਦਾ ਨਾਮ ਦਿੱਤਾ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜਦੋਂ ਇਸ ਅਵਸਥਾ ਦੀ ਗੱਲ ਕਰਦੇ ਹਨ ਤਾਂ ਆਮ ਤੌਰ 'ਤੇ ਕੋਈ ਸੱਜਣ ਇਸ ਅਵਸਥਾ ਦੀ ਗੱਲ ਸੁਣਦਿਆਂ ਕਹਿ ਦਿੰਦੇ ਹਨ ਕਿ ਸ਼ਾਇਦ ਇਹ ਭਰਮ ਵਿਚ ਪੈ ਗਏ ਹਨ। ਅੱਜ ਵੀ ਸਿਮਰਨ ਕਰਨ ਵਾਲਾ ਜੋ ਅੰਦਰ ਦੀ ਰਹਿਮਤ ਮਾਣਦਾ ਹੈ, ਉਹ ਪਦਾਰਥਾਂ ਦੇ ਤੱਲ 'ਤੇ ਜੀਉਣ ਵਾਲੀ ਬੁੱਧੀ ਤੋਂ ਪੁੱਛ ਲਵੇ ਕਿ ਇਹ ਕੁਝ ਮੇਰੇ ਨਾਲ ਵਾਪਰ ਰਿਹਾ ਹੈ ਤੇ ਆਮ ਲੋਕ ਕਹਿਣ ਕਿ ਅਸਲ ਵਿਚ ਤੈਨੂੰ ਵਹਿਮ ਹੋ ਚੁੱਕਾ ਹੈ, ਹੈ ਕੁਝ ਵੀ ਨਹੀਂ, ਪਰ ਉਹਨਾਂ ਨੇ ਸ਼ਬਦ ਬੜੇ ਭਾਵ ਪੂਰਕ ਕਹੇ ਕਿ ਜਿਨ੍ਹਾਂ ਉਚਾਈਆਂ ਉੱਤੇ ਬੁੱਧੀ ਖੰਭ ਖਿਲਾਰ ਕੇ ਚੜ੍ਹ ਜਾਵੇ, ਉਥੇ ਮਲੋ ਮਲੀ ਦਿਲ ਵੀ ਉਡਾਰੀਆਂ ਮਾਰਦਾ ਹੈ। ਨਾਮ-ਰੱਸ ਰਾਹੀਂ ਵਾਹਿਗੁਰੂ ਜੀ ਦੇ ਚਰਨਾਂ ਵਿਚ ਜੁੜੇ ਹੋਏ ਹੁਣ ਉਹਨਾਂ ਦੇ ਕਰਮ ਅਸਚਰਜ ਹਨ।

ਇਕ ਦੂਜੀ ਘਟਨਾ ਆਪ ਨਾਲ ਹੋਰ ਸਾਂਝੀ ਕਰਨੀ ਚਾਹਾਂਗਾ। ਸੰਤ ਮਹਾਂਪੁਰਖ ਸ੍ਰੀ ਹਰਿਮੰਦਰ ਸਾਹਿਬ ਜਾਂਦੇ ਹਨ। ਅਸੀਂ ਮੱਥਾ ਟੇਕਦੇ ਹਾਂ। ਇਕ ਵਾਰੀ ਮੱਥਾ ਟੇਕ ਦਿੱਤਾ ਤੇ ਕਹਿੰਦੇ ਹਨ, ਨਮਸਕਾਰ ਕਰ ਲਈ। ਉਹਨਾਂ ਦੀ ਆਪਣੀ ਮੌਜ ਕਿ ਗੁਰੂ ਰਾਮਦਾਸ ਜੀ ਦੇ ਪਾਵਨ ਪੱਵਿੱਤਰ ਦਰਬਾਰ ਵਿਚ ਸੰਤ ਮਹਾਰਾਜ ਜੀ ਨਮਸਕਾਰ ਕਰਦੇ ਹਨ ਤੇ ਕਿੰਨਾ-ਕਿੰਨਾ ਸਮਾਂ ਮੱਥਾ ਹਜ਼ੂਰ ਦੇ ਦੱਰ 'ਤੇ ਰਗੜਦੇ ਹਨ। ਉਹਨਾਂ ਦੇ ਪਾਵਨ ਪਵਿੱਤਰ ਮਸਤਕ ਉੱਪਰ ਇਕ ਛੋਟਾ ਜਿਹਾ ਨਿਸ਼ਾਨ ਵੀ ਝਲਕਣ ਲੱਗ ਪੈਂਦਾ ਹੈ ਮੱਥਾ ਟੇਕਣ ਦਾ ਤੇ ਜਦੋਂ ਵਿਦਵਾਨ ਪੁਰਖ ਗਿਆਨੀ ਠਾਕੁਰ ਸਿੰਘ ਜੀ ਕੋਲੋਂ ਨਿਕਲਦੇ ਹਨ ਤਾਂ ਸੰਤ ਮਹਾਰਾਜ ਜੀ ਨੂੰ ਪੁੱਛਦੇ ਹਨ ਸੰਤ ਬਾਬਾ ਅਤਰ ਸਿੰਘ ਜੀ ਨੂੰ ਦੇਖਕੇ ਕਿ ਆਪ ਕਿੰਨੀ ਦੇਰ ਦਾ ਮੱਥਾ ਪਏ ਟੇਕਦੇ ਹੋ। ਕਿੰਨੀ ਦੇਰ ਦੀ ਨਮਸਕਾਰ ਕਰਦੇ ਪਏ ਹੋ। ਆਤਮਕ ਤੱਲ 'ਤੇ ਜ਼ਿੰਦਗੀ ਜੀਉਣ ਵਾਲੇ ਅਭੇਦੀ ਪੁਰਸ਼ ਤਾਂ ਸੁਰਤ ਨਾਲ ਵੀ ਝੁੱਕ ਜਾਣ ਤਾਂ ਮੱਥਾ ਪ੍ਰਵਾਨ ਹੋ ਜਾਂਦਾ ਹੈ, ਕਿਉਂਕਿ ਉਹਨਾਂ ਨੇ ਅੰਦਰ ਨੂੰ ਕਮਾਇਆ ਹੈ, ਉਹ ਤਾਂ ਸੁਰਤ ਕਰਕੇ ਵੀ ਮੱਥਾ ਟੇਕਣ, ਸੁਰਤ ਕਰਕੇ ਗੁਰੂ ਦੇ ਚਰਨ ਫੜਨ, ਕੋਈ ਜ਼ਰੂਰੀ ਨਹੀਂ ਕਿ ਸਰੀਰ ਦਾ ਮੌਜੂਦ ਹੋਣਾ ਉਥੇ ਲਾਜ਼ਮੀ ਹੈ। ਉਸ ਵੇਲੇ ਸੰਤ ਮਹਾਰਾਜ ਕਹਿੰਦੇ ਹਨ, ਕਿਉਂਕਿ ਗੁਰਮਤਿ ਵਿਚ ਜਿੰਨਾ ਮਰਜ਼ੀ ਕੁਝ ਪਾ ਲਿਆ ਜਾਵੇ ਪਰ ਨਿਮਰਤਾ ਦਾ ਪੱਲਾ ਤੇ ਸ਼ੁਕਰਾਨੇ ਦਾ ਪੱਲਾ ਕਦੀ ਵੀ ਸਾਧੂ ਜਨ ਨਹੀਂ ਛੱਡਦੇ।

ਫੱਗਣ ਦਾ ਮਹੀਨਾ ਆਇਆ। ਇਸ ਪਾਵਨ ਪਵਿੱਤਰ ਮਹੀਨੇ ਵਿਚ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦੀ ਇਕ ਆਰੰਭਿਕ ਤੁੱਕ ਤੇ ਇਸ ਮਹੀਨੇ ਦੀ ਅੰਤਲੀ ਤੁੱਕ ਪੜ੍

ਕੇ ਦੇਖੋ। ਪਹਿਲੀ ਤੁੱਕ ਵਿਚ ਪ੍ਰਾਪਤੀ ਹੈ ਤੇ ਅਖ਼ੀਰਲੀ ਤੁੱਕ ਵਿਚ ਪ੍ਰਾਪਤੀ ਕਰਨ ਤੋਂ ਬਾਅਦ ਫਿਰ ਪ੍ਰੇਰਨਾ ਦੇ ਰਹੇ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*

ਸੱਜਣ ਆ ਗਏ ਤੇ ਨਾਲ ਇਹ ਵੀ ਕਹਿ ਦਿੱਤਾ ਕਿ ਆਉਣ ਦੀ ਵਿਧੀ ਜਾਂ ਕਿਸ ਕ੍ਰਿਪਾ ਨਾਲ ਆਏ, ਉਹ ਅਗਲੀ ਤੁੱਕ ਵਿਚ ਦਸ ਦਿੱਤਾ-

*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*

(ਅੰਗ ੧੩੬)

ਆਨੰਦ ਵੀ ਪੈਦਾ ਹੋ ਗਿਆ, ਸੱਜਣ ਵੀ ਅੰਦਰ ਪ੍ਰਗਟ ਹੋ ਗਏ ਪਰ ਜਦੋਂ ਇਸ ਮਹੀਨੇ ਦੀ ਸੰਪੂਰਨਤਾ ਹੋਈ ਤਾਂ ਕਹਿਣ ਲੱਗੇ ਇਕ ਕੰਮ ਕਰੀਂ ਕਿ-

*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥*

(ਅੰਗ ੧੩੬)

ਜਿਸਨੂੰ ਤਿੱਲ ਜਿੰਨੀ ਵੀ ਤਮਾ ਨਹੀਂ, ਉਸ ਪ੍ਰਮਾਤਮਾ ਨੂੰ ਸਲਾਹ। ਦੇਖੋ ਅਰਥਾਂ ਵਿਚ ਦਾਅਵਾ ਨਹੀਂ। ਉਸ ਦਿਨ ਮਨ ਨੇ ਕਿਹਾ, ਮਨਾ ! ਜਦੋਂ ਪਰਮ ਪਿਤਾ ਪ੍ਰਮੇਸ਼ਰ ਜੀ ਆ ਗਏ ਹਨ ਤੇ ਫਿਰ ਅਖ਼ੀਰ ਵਿਚ ਕਿਉਂ ਕਹਿ ਰਹੇ ਹਨ ਕਿ ਉਸਨੂੰ ਨਿੱਤ ਯਾਦ ਕਰ, ਜਦੋਂ ਨਿੱਤ ਆ ਹੀ ਗਿਆ ? ਪਿਆਰਿਉ ! ਪਹਿਲਾਂ ਉਸਨੂੰ ਆਉਣ ਲਈ ਅਵਾਜ਼ਾਂ ਮਾਰੀਆਂ ਗਈਆਂ ਤੇ ਜਦੋਂ ਆ ਗਏ ਤਾਂ ਪਹਿਲਾਂ ਉਸਦੇ ਆਉਣ ਲਈ ਸਿਮਰਨ ਹੈ ਤੇ ਜਿਸ ਦਿਨ ਆ ਗਏ, ਫਿਰ ਉਸਦੇ ਆਉਣ ਦੇ ਬਾਅਦ ਉਸਦੇ ਸ਼ੁਕਰ ਦੀ ਗੱਲ ਹੈ। ਤੁਸੀਂ ਕ੍ਰਿਪਾ ਕੀਤੀ, ਇਸ ਹਿਰਦੇ ਘਰ ਵਿਚ ਤੁਸੀਂ ਆ ਟਿੱਕੇ। ਉਹਨਾਂ ਨੇ ਸ਼ਬਦ ਕਹੇ ਕਿ ਆਪ ਜੀ ਮੱਥਾ ਟੇਕ ਰਹੇ ਹੋ ਤੇ ਨਮਸਕਾਰ ਕਰਦਿਆਂ ਮਸਤਕ 'ਤੇ ਨਿਸ਼ਾਨ ਕਿਉਂ ? ਸੰਤ ਅਤਰ ਸਿੰਘ ਜੀ ਨੇ ਉੱਤਰ ਦਿੱਤਾ ਕਿ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚੋਂ ਲੰਘਦੇ ਹਾਂ। ਅਨੇਕਾਂ ਸੰਗਤਾਂ ਆਉਂਦੀਆਂ ਹਨ ਤੇ ਦੌੜ ਕੇ ਇਸ ਸਰੀਰ ਵੱਲ ਝੁੱਕਦੀਆਂ ਹਨ ਤੇ ਜਦੋਂ ਸਾਰੇ ਚਰਨਾਂ ਵਿਚ ਝੁੱਕਦੀਆਂ ਹਨ ਤਾਂ ਅੱਜ ਸਾਰਿਆਂ ਦੇ ਮੱਥੇ ਜਿਨ੍ਹਾਂ ਨੇ ਸਾਨੂੰ ਟੇਕੇ, ਉਹਨਾਂ ਸਾਰਿਆਂ ਦੇ ਮੱਥੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਟੇਕਣ ਆਏ ਹਾਂ। ਰੱਬ ਦੇ ਪਿਆਰੇ ਸੰਤ ਜਨ ਉਹਨਾਂ ਦਾ ਤਨ ਪ੍ਰਮਾਤਮਾ ਦਾ ਤਨ ਹੈ। ਭਗਤ ਜੀ ਨੇ ਸ਼ਬਦ ਕਹੇ-

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥*
*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥*

(ਅੰਗ ੪੮੬)

ਜਿਹੜਾ ਇਹ ਸ਼ਬਦ ਕਿਹਾ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਸੰਤ ਹਨ, ਇਸ 'ਤੇ ਤਰਕ ਨਹੀਂ। ਗੁਰੂ ਕੇ ਸਿੱਖੋ ! ਸੰਤ ਸ਼ਬਦ ਗੁਰੂ ਲਈ ਵੀ ਆਇਆ ਹੈ, ਪ੍ਰਮਾਤਮਾ ਲਈ ਵੀ ਆਇਆ ਹੈ, ਪਰ ਅਸੀਂ ਗੁਰੂ ਦੀ ਬਾਣੀ ਪੜ੍ਹਦੇ ਹਾਂ ਤਾਂ ਅਰਥ ਕਰਦੇ

ਹੋਏ ਕਿਉਂ ਗੁਰੂ ਸਾਹਿਬ ਜੀ ਨੂੰ ਲੁਕਾਉਣ ਦਾ ਯਤਨ ਕਰਦੇ ਹਾਂ ਤੇ ਜਿਹੜਾ ਇਨਸਾਨ ਗੁਰੂ ਦੇ ਸ਼ਬਦਾਂ ਨੂੰ ਵਿਅਕਤੀ ਤੌਰ 'ਤੇ ਆਪਣੇ ਸੁਆਰਥ ਲਈ ਲੁਕਾਉਂਦਾ ਹੈ, ਉਸ ਬੰਦੇ ਤੋਂ ਬੁਰਾ ਬੰਦਾ ਹੋਰ ਕੋਈ ਦੁਨੀਆਂ 'ਤੇ ਹੈ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਇਹ ਤੁੱਕ ਕਿ *ਸਤਿਗੁਰ ਗਿਆਨ ਜਾਨੈ* ਸਤਿਗੁਰੂ ਜੀ ਦੀ ਦਿੱਤੀ ਹੋਈ ਸੂਝ ਅਨੁਸਾਰ *ਸੰਤ ਦੇਵਾ ਦੇਵ॥* ਦੇਵ ਦਾ ਅਰਥ ਹੈ ਹੇ ਪ੍ਰਕਾਸ਼ ਰੂਪ ਵਾਹਿਗੁਰੂ ਜੀ ! ਸਤਿਗੁਰੂ ਜੀ ਨੇ ਸੂਝ ਦਿੱਤੀ ਤੇ ਸੂਝ ਦੇ ਕੇ ਇਹ ਕਿਹਾ ਹੈ ਕਿ ਪ੍ਰਮਾਤਮਾ ਦਾ ਤਨ ਪ੍ਰਮਾਤਮਾ ਦੇ ਸੰਤ ਹਨ।

*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥*

(ਅੰਗ ੪੮੬)

ਇਹ ਭਗਤ ਰਵਿਦਾਸ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਸ਼ਬਦ ਕਹੇ। ਜਿੱਥੇ ਉਹ ਕਮਾਈ ਵਾਲੇ, ਸਿਮਰਨ ਕਰਨ ਵਾਲੇ ਪ੍ਰਮਾਤਮਾ ਵਿਚ ਅਭੇਦ ਹੋਏ ਗੁਰਮੁਖ ਪਿਆਰੇ ਜਾਂਦੇ ਹਨ, ਉਥੇ ਮਨੁੱਖਤਾ ਦਾ ਭਲਾ ਤੇ ਕੇਵਲ ਭਲਾ ਹੈ। ਇਹ ਨਹੀਂ ਕਿ ਸੰਸਾਰ ਦੇ ਪਦਾਰਥ, ਸੰਸਾਰ ਦੇ ਸੁੱਖ, ਉਹ ਜੀਵਾਂ ਨੂੰ ਜੀਅ ਦਾਨ ਦਿੰਦੇ ਹਨ। ਇਸਨੂੰ ਧੰਨ ਗੁਰੂ ਅਰਜਨ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ-

*ਜਨਮ ਮਰਣ ਦੁਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*ਸਚਾ ਅਮਰੁ ਸਚੀ ਪਾਤਿਸਾਹੀ*

ਅਮਰ ਦਾ ਅੱਖਰੀ ਅਰਥ ਹੈ ਹੁਕਮ। ਉਹਨਾਂ ਦਾ ਹੁਕਮ ਸੱਚ ਹੈ, ਜਿਸ ਨੂੰ ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਇਕ ਸਾਧ ਬਚਨ ਅਟਲਾਧਾ॥*

*ਸਚਾ ਅਮਰ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥*
*ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥*

(ਅੰਗ ੭੪੯)

ਜਿਸ ਪ੍ਰਮਾਤਮਾ ਦੇ ਸੰਤ ਜਨਾਂ ਨੇਂ ਉਸ ਪ੍ਰਮਾਤਮਾ ਨੂੰ ਜਾਣਿਆ ਹੈ, ਉਸ ਪ੍ਰਮਾਤਮਾ ਨੇ ਇਹਨਾਂ ਸੰਤ ਜਨਾਂ ਦੇ ਪਵਿੱਤਰ ਜੀਵਨ ਨੂੰ ਦੇਖਿਆ ਹੈ। ਪ੍ਰਮਾਤਮਾ ਦੇ ਬੱਚੇ ਹਨ ਸੰਤ। ਬੱਲਦੀ ਹੋਈ ਅੱਗ ਦਾ ਇਕ ਕੋਲਾ ਆਪ ਆਪਣੇ ਹੱਥ 'ਤੇ ਰੱਖੋ। ਕੋਲਾ ਭੱਖਦਾ ਹੋਇਆ ਹੱਥ ਦੀ ਤੱਲੀ 'ਤੇ ਰੱਖਿਆ ਜਾ ਸਕਦਾ ਹੈ, ਪਰ ਉਹਨਾਂ ਭੱਖਦੇ ਹੋਏ ਕੋਲਿਆਂ ਵਿਚ ਜੇ ਲੋਹਾ ਭੱਖਣ ਲੱਗ ਪਏ, ਉਸਨੂੰ ਹੱਥ ਦੀ ਤੱਲੀ 'ਤੇ ਰੱਖ ਕੇ ਦੇਖੋ, ਨਾਲ ਹੀ ਚਮੜੀ ਨੂੰ ਖਿੱਚ ਕੇ ਲੈ ਜਾਏਗਾ। ਕੋਲਾ ਵੀ ਲਾਲ ਹੈ, ਲੋਹਾ ਵੀ ਲਾਲ ਹੈ, ਪਰ ਭੱਖਦੇ ਹੋਏ ਅੰਗਾਰ ਦੇ ਤੱਲ 'ਤੇ ਰੱਖੇ ਜਾ ਸਕਦੇ ਹਨ, ਪਰ ਉਹਨਾਂ ਅੰਗਾਰਾਂ ਵਿਚੋਂ ਭੱਖੇ ਹੋਏ ਲੋਹੇ ਨੂੰ ਕੋਈ ਹੱਥ ਦੀ ਤੱਲੀ 'ਤੇ ਰੱਖੇ ਤਾਂ ਨਾਲ ਹੀ ਚਮੜੀ ਖਿੱਚ ਕੇ ਲੈ ਜਾਵੇਗਾ। ਪ੍ਰਮਾਤਮਾ ਭੱਖਦੇ ਹੋਏ ਕੋਲੇ ਹਨ ਤੇ

ਸੰਤ ਜਨ ਉਸ ਭੱਖਦੇ ਹੋਏ ਕੋਲੇ ਵਿਚ ਲਾਲ ਲੋਹੇ ਹਨ।

*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥*

ਕੋਈ ਡਰ ਨਹੀਂ, ਉਸਦੇ ਨੇੜੇ ਜਮਦੂਤ ਨਹੀਂ ਆਉਂਦੇ। ਉਹਨਾਂ ਦੇ ਨੇੜੇ ਜਮਦੂਤ ਨਹੀਂ ਸਗੋਂ ਦੇਵ ਜਨ ਲੈਣ ਆਉਂਦੇ ਹਨ। ਜੇ ਕਿਤੇ ਜਮਦੂਤ ਨੇੜੇ ਆ ਜਾਏ ਤਾਂ ਮੈਂ ਕਹਿੰਦਾ ਹਾਂ ਕਿ ਉਸ ਦੀ ਬੰਦਖਲਾਸੀ ਹੋ ਜਾਏਗੀ। ਤਾਂ ਹੀ ਸ਼ਬਦ ਕਿਹਾ –

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥*

(ਅੰਗ ੩੮)

*ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥*

ਜਿਸ ਸੰਤ ਜਨ ਦੇ ਸਿਰ ਉੱਪਰ ਪ੍ਰਮਾਤਮਾ ਖਲੋਤਾ ਹੈ, ਉਸ ਨੂੰ ਕੋਈ ਦੁੱਖ ਨਹੀਂ।

*ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥*

ਜਿਹੜੇ ਨਾਮ ਤੋਂ ਵਿਛੁੰਨੇ ਹਨ, ਉਹ ਤੇਰੇ ਸਿਮਰਨ ਦੇ ਬੋਲ ਨੂੰ ਬੋਲਣਾ ਨਹੀਂ ਜਾਣਦੇ। ਕਿਉਂ ਜੀ ? ਮਾਇਆ ਦੇ ਨਸ਼ੇ ਵਿਚ ਇੰਨੇ ਮਸਤ ਹਨ ਕਿ ਉਹਨਾਂ ਨੂੰ ਮੌਤ ਵੀ ਚੇਤੇ ਨਹੀਂ।

*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥ ੧ ॥ ਰਹਾਉ॥*

ਹੇ ਵਾਹਿਗੁਰੂ ! ਤੂੰ ਸੰਤਾਂ ਦਾ ਹੈਂ ਤੇ ਸੰਤ ਤੇਰੇ ਹਨ। ਤੇਰੇ ਸੇਵਕਾਂ ਨੂੰ ਕਿਸੇ ਦਾ ਡਰ ਨਹੀਂ ਤੇ ਜਮਦੂਤ ਵੀ ਉਹਨਾਂ ਦੇ ਨੇੜੇ ਨਹੀਂ ਆਉਂਦੇ।

*ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ॥*

ਜਿਹੜੇ ਆਪ ਜੀ ਦੀ ਰੂਹਾਨੀਅਤ ਦੇ ਰੰਗ ਵਿਚ ਰੱਤੇ ਹੋਏ ਹਨ, ਜਨਮ ਤੇ ਮਰਨ ਦਾ ਉਹਨਾਂ ਨੂੰ ਕੋਈ ਦੁੱਖ ਨਹੀਂ।

*ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ॥ ੨॥*

ਸਿਮਰਨ ਦੀ ਬਖ਼ਸ਼ਿਸ਼ ਕੋਈ ਨਹੀਂ ਮਿਟਾ ਸਕਦਾ, ਕਿਉਂਕਿ ਸੰਤ ਜਨਾਂ ਕੋਲ ਸਤਿਗੁਰ ਦਾ ਦਿਲਾਸਾ ਹੈ।

*ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥*

ਸੰਤ ਜਨ ਨਾਮ ਧਿਆਉਂਦੇ ਹਨ ਅਤੇ ਆਤਮਕ ਸੁੱਖ ਫਲ ਪ੍ਰਾਪਤ ਕਰਦੇ ਹਨ ਅੱਠੇ ਪਹਿਰ।

*ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥ ੩॥*

ਤੇਰੀ ਸ਼ਰਣ ਵਿਚ ਪੈ ਕੇ ਤੇਰੇ ਭਰੋਸੇ 'ਤੇ, ਜਿਨ੍ਹਾਂ ਦੁਸ਼ਟਾਂ ਨੇ ਸਾਰੀ ਦੁਨੀਆਂ ਨੂੰ ਠੱਗਿਆ, ਰੱਬ ਦੇ ਸੰਤ ਜਨਾਂ ਨੇ ਉਹ ਦੁਸ਼ਟ ਵੀ ਸਾਧ ਲਏ। ਉਹ ਵੀ ਕਾਬੂ ਕਰ ਲਏ।

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*

ਅਖ਼ੀਰ 'ਤੇ ਗੁਰੂ ਅਰਜਨ ਸਾਹਿਬ ਸ਼ੁਕਰ ਕਰਦੇ ਹਨ ਕਿ ਆਤਮਕ ਗਿਆਨ ਕੁਝ ਨਹੀਂ, ਸੂਝ ਦਾ ਪਤਾ ਨਹੀਂ, ਧਿਆਨ ਨਹੀਂ, ਅਸੀਂ ਤਾਂ ਤੁਹਾਡੀ ਕਦਰ ਵੀ ਨਹੀਂ ਜਾਣ ਸਕਦੇ। ਪਰ ਇਕ ਬਖ਼ਸ਼ਿਸ਼ ਹੋ ਗਈ-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ ੪॥*

ਸਭ ਤੋਂ ਵੱਡੇ ਹਨ ਸਤਿਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ। ਜਿਸ ਗੁਰੂ ਨਾਨਕ ਸਾਹਿਬ ਜੀ ਨੇ ਇਸ ਸੰਸਾਰ ਵਿਚ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਮੇਰੀ ਪੱਤ ਰੱਖ ਲਈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰੋ, ਸਾਨੂੰ ਵੀ ਆਪਣੇ ਪਾਵਨ ਪਵਿੱਤਰ ਚਰਨਾਂ ਵਿਚੋਂ ਸ਼ਬਦ ਦੀ ਕਮਾਈ ਦੀ ਦਾਤ ਬਖ਼ਸ਼ੋ। ਆਪ ਸਮੂਹ ਸੰਗਤ ਦਾ ਧੰਨਵਾਦ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਦੀ ਫਤਹਿ॥



# ਜਾ ਕੀ ਸੇਵਾ ਸਰਬ ਨਿਧਾਨੁ

*ਜਾ ਕੀ ਸੇਵਾ ਸਰਬ ਨਿਧਾਨੁ॥*
*ਪ੍ਰਭ ਕੀ ਪੂਜਾ ਪਾਈਐ ਮਾਨੁ॥*
*ਜਾ ਕੀ ਟਹਲ ਨ ਬਿਰਥੀ ਜਾਇ॥*
*ਸਦਾ ਸਦਾ ਹਰਿ ਕੇ ਗੁਣ ਗਾਇ॥ ੩॥*
*ਕਰਿ ਕਿਰਪਾ ਪ੍ਰਭ ਅੰਤਰਜਾਮੀ॥*
*ਸੁਖ ਨਿਧਾਨ ਹਰਿ ਅਲਖ ਸੁਆਮੀ॥*
*ਜੀਅ ਜੰਤ ਤੇਰੀ ਸਰਣਾਈ॥*
*ਨਾਨਕ ਨਾਮੁ ਮਿਲੈ ਵਡਿਆਈ॥ ੪॥*

(ਅੰਗ ੧੮੪)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਸ ਸ਼ਬਦ ਵਿਚ ਧੰਨ ਗੁਰੂ ਅਰਜਨ ਦੇਵ ਜੀ ਨੇ ਪਰਮ ਪਿਤਾ ਪ੍ਰਮੇਸ਼ਰ ਜੀ ਦੀ ਕੀਤੀ ਹੋਈ ਸੇਵਾ ਤੇ ਉਸ ਸੇਵਾ ਵਿਚੋਂ ਮਿਲੀ ਹੋਈ ਰਹਿਮਤ ਦੀ ਗੱਲ ਕੀਤੀ ਹੈ। ਜਿਸਨੇ ਪਾਰਬ੍ਰਹਮ ਪ੍ਰਮੇਸ਼ਰ ਦੀ ਪੂਜਾ ਕੀਤੀ, ਉਸਨੇ ਸਭ ਤੋਂ ਵੱਡਾ ਮਾਣ ਹਾਸਿਲ ਕੀਤਾ। ਇਸ ਪਵਿੱਤਰ ਸ਼ਬਦ ਦੇ ਅਖ਼ੀਰ ਵਿਚ ਗੁਰੂ ਅਰਜਨ ਦੇਵ ਜੀ ਬੇਨਤੀ ਕਰਦੇ ਹਨ, ਹੇ ਮਾਲਕ ! ਆਪ ਕ੍ਰਿਪਾਲਤਾ ਕਰੋ, ਤੁਸੀਂ ਨਾਮ ਦੀ ਦਾਤ ਬਖ਼ਸ਼ੋ ਤੇ ਨਾਮ ਦਾ ਮਿਲਣਾ ਹੀ ਸਭ ਤੋਂ ਵੱਡੀ ਵਡਿਆਈ ਹੈ। ਗੁਰੂ ਅਰਜਨ ਦੇਵ ਜੀ ਦੇ ਅੱਜ ਦੇ ਅਮੋਲਕ ਬਚਨ ਹਨ-

*ਜਾ ਕੀ ਸੇਵਾ ਸਰਬ ਨਿਧਾਨੁ॥*
*ਪ੍ਰਭ ਕੀ ਪੂਜਾ ਪਾਈਐ ਮਾਨੁ॥*

ਪਰੀਪੂਰਨ ਪ੍ਰਮਾਤਮਾ ਦੀ ਸੇਵਾ ਕੀਤਿਆਂ ਹਰ ਤਰ੍ਹਾਂ ਦਾ ਖ਼ਜ਼ਾਨਾ, ਹਰ ਤਰ੍ਹਾਂ ਦੀ

ਦਾਤ ਦੀ ਪ੍ਰਾਪਤੀ ਹੁੰਦੀ ਹੈ। ਕਿਉਂਕਿ ਪ੍ਰਮਾਰਥ ਦੇ ਜੀਵਨ ਵਿਚ ਜਿਥੇ ਥਾਂ-ਥਾਂ 'ਤੇ ਨਾਮ ਸਿਮਰਨ ਜੱਪ ਦੀ ਗੱਲ ਕੀਤੀ ਗਈ ਹੈ, ਉਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਧਿਆਤਮਕ ਜੀਵਨ ਕਮਾਉਣ ਲਈ ਸੇਵਾ ਦੀ ਵੀ ਬਹੁਤ ਵੱਡੀ ਮਹਾਨਤਾ ਹਜ਼ੂਰ ਨੇ ਦੱਸੀ ਹੈ। ਸੇਵਾ ਅੰਦਰ ਦੀ ਕਾਮਨਾ ਤੋਂ ਰਹਿਤ ਹੋਵੇ, ਸੇਵਾ ਪਰਮ-ਪਿਤਾ ਪ੍ਰਮੇਸ਼ਰ ਜੀ ਨੂੰ ਸਮਰਪਿਤ ਹੋ ਕੇ ਹੋਵੇ ਤੇ ਉਸ ਨਿਸ਼ਕਾਮਤਾ ਨਾਲ ਕੀਤੀ ਹੋਈ ਸੇਵਾ ਆਪਣੇ ਆਪ ਹੀ ਪ੍ਰਮੇਸ਼ਰ ਜੀ ਦਾ ਖ਼ਜ਼ਾਨਾ ਮਨੁੱਖ ਦੇ ਜੀਵਨ ਵਿਚ ਬਖ਼ਸ਼ ਦਿੰਦੀ ਹੈ।

ਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਸੇਵਾ ਕਿਸ ਢੰਗ ਨਾਲ ਕੀਤੀ ਜਾਵੇ। ਉਥੇ ਹਜ਼ੂਰ ਨੇ ਕਿਹਾ ਹੈ-

*ਅਨਿਕ ਭਾਂਤਿ ਕਰਿ ਸੇਵਾ ਕਰੀਐ॥*
*ਜੀਉ ਪ੍ਰਾਨ ਧਨੁ ਆਗੈ ਧਰੀਐ॥*

(ਅੰਗ ੩੯੧)

ਅਨੇਕਾਂ ਤਰੀਕਿਆਂ ਨਾਲ ਆਪਣੇ ਗੁਰੂ ਦੀ ਸੇਵਾ ਕਰ। ਅਨਿਕ ਭਾਂਤ ਵਿਚ ਗੁਰੂ ਦੇ ਦਰ 'ਤੇ ਝਾੜੂ ਲਾ ਕੇ ਵੀ ਸੇਵਾ ਹੈ, ਲੰਗਰ ਦੇ ਜੂਠੇ ਬਰਤਨ ਮਾਂਜਣੇ, ਲੰਗਰ ਪਕਾਉਣਾ, ਜੋੜਿਆਂ ਦੀ ਸੇਵਾ ਕਰਨੀ। ਇਹ ਤਾਂ ਕੇਵਲ ਧਰਮ ਅਸਥਾਨ ਦੀ ਚਾਰ ਦੀਵਾਰੀ ਵਿਚ ਕੀਤੇ ਹੋਏ ਕਰਮ ਹਨ, ਪਰ ਪ੍ਰਮਾਤਮਾ ਦੀ ਸੇਵਾ ਨੂੰ ਕੇਵਲ ਧਰਮ ਅਸਥਾਨ ਦੀ ਚਾਰ-ਦੀਵਾਰੀ ਵਿਚ ਕੀਤੀ ਹੋਈ ਸੇਵਾ ਨੂੰ ਹੀ ਸੇਵਾ ਨਾ ਸਮਝਣਾ, ਬਾਹਰ ਵੀ ਕਿਸੇ ਦੀ ਮਦਦ ਕਰਨਾ ਬਹੁਤ ਉੱਤਮ ਹੈ। ਜੇਕਰ ਤੂੰ ਰਸਤੇ ਵਿਚ ਜਾ ਰਿਹਾ ਹੈਂ। ਤੈਨੂੰ ਕੋਈ ਲੋੜਵੰਦ ਮਿਲ ਜਾਏ, ਉਸਨੂੰ ਵਿਅਕਤੀ ਤੌਰ 'ਤੇ ਕਿਸੇ ਚੀਜ਼ ਦੀ ਜ਼ਰੂਰਤ ਹੈ ਤਾਂ ਉਸ ਲੋੜਵੰਦ ਦੀ ਜੇ ਤੂੰ ਮਦਦ ਕਰ ਦੇਵੇਂਗਾ, ਕਿਸੇ ਮੁਸੀਬਤ ਵਿਚ ਕੁਰਲਾ ਰਹੇ ਬੰਦੇ ਦੀ ਰੱਖਿਆ ਲਈ ਪਹੁੰਚੇਂਗਾ ਤਾਂ ਯਾਦ ਰੱਖੀਂ, ਕੇਵਲ ਚਾਰ ਦੀਵਾਰੀ ਦੀ ਸੇਵਾ ਹੀ ਸੇਵਾ ਨਹੀਂ, ਤੂੰ ਜਿਥੇ ਵੀ ਪਰਮ-ਪਿਤਾ ਪ੍ਰਮਾਤਮਾ ਨੂੰ ਸਰਵ-ਵਿਆਪੀ ਜਾਣ ਕੇ ਸਰੀਰਕ ਤੌਰ 'ਤੇ, ਮਾਨਸਿਕ ਤੌਰ 'ਤੇ ਉਸਦੀ ਭਲਾਈ ਕਰੇਂਗਾ, ਉਹ ਸੇਵਾ ਪ੍ਰਮਾਤਮਾ ਦੀ ਹੀ ਸੇਵਾ ਬਣ ਜਾਏਗੀ।

ਹਜ਼ੂਰ ਨੇ ਕਿਹਾ ਕਿ ਪ੍ਰਮਾਤਮਾ ਨੇ ਜਿਹੜੀ ਤੈਨੂੰ ਦੌਲਤ ਬਖ਼ਸ਼ੀ ਹੈ, ਪ੍ਰਾਣ ਬਖ਼ਸ਼ੇ ਹਨ, ਇਹ ਸਭ ਕੁਝ ਪ੍ਰਮਾਤਮਾ ਦੇ ਅੱਗੇ ਸਮਰਪਿਤ ਕਰ ਦੇ। ਪੂਰਨ ਤੌਰ 'ਤੇ ਪ੍ਰਮਾਤਮਾ ਦੇ ਚਰਨਾਂ ਵਿਚ ਆਪਣੇ ਆਪ ਨੂੰ ਸਮਰਪਿਤ ਕਰਕੇ ਸੇਵਾ ਕਰ। ਗੁਰੂ ਗ੍ਰੰਥ ਸਾਹਿਬ ਜੀ ਦੀ ਆਸਾ ਦੀ ਵਾਰ ਵਿਚ ਅਖ਼ੀਰ ਵਿਚ ਗੁਰੂ ਜੋਤ ਨੇ ਸੇਵਾ ਕਰਕੇ ਜੋ ਕੁਝ ਮਿਲਦਾ ਹੈ, ਉਸ ਸਬੰਧੀ ਕਿਹਾ ਹੈ ਤੇ ਜੇ ਕਿਤੇ ਇਨਸਾਨ ਸੇਵਾ ਕਰਦਿਆਂ ਹੰਗਤਾ ਵਿਚ 'ਮੇਰੀ' ਵਿਚ ਫੱਸ ਜਾਏ ਤਾਂ ਕਈ ਵਾਰ ਉਹ ਰਹਿਮਤ ਲੈਣ ਦੀ ਜਗ੍ਹਾ ਅੰਦਰੋਂ ਖ਼ਾਲੀ ਰਹਿ ਜਾਂਦਾ ਹੈ। ਹਜ਼ੂਰ ਦੇ ਅਮੋਲਕ ਬਚਨ ਹਨ-

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*

ਜੇ ਇਕ ਸੇਵਾਦਾਰ, ਇਕ ਨੌਕਰ ਆਪਣੇ ਮਾਲਕ ਦੇ ਹੁਕਮ ਵਿਚ ਚੱਲਦਾ ਹੈ, ਆਪਣੇ ਵੱਲੋਂ ਕੋਈ ਸ਼ਰਤ ਨਹੀਂ।

*ਹੁਰਮਤਿ ਤਿਸ ਨੋ ਅਗਲੀ*

ਜੋ ਕੁਝ ਉਸਨੇ ਸੇਵਾ ਕੀਤੀ ਉਸਦੇ ਬਦਲੇ ਜੋ ਕੁਝ ਮਿਲਣਾ ਹੈ, ਜੇ ਉਹ ਖਸਮ ਦੀ ਰਜ਼ਾ ਵਿਚ ਭਾਵਨਾ ਨਾਲ ਸੇਵਾ ਕਰਦਾ ਹੈ ਤਾਂ ਉਸਦੀ ਸੇਵਾ ਤੋਂ ਕਈ ਗੁਣਾ ਵੱਧ ਫਲ ਉਸਦਾ ਮਾਲਕ ਉਸਨੂੰ ਬਖ਼ਸ਼ ਦਿੰਦਾ ਹੈ।

*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*
*ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥*
*ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥*
*ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥*
*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥ ੨੨॥*

(ਆਸਾ ਦੀ ਵਾਰ)

ਹਜ਼ੂਰ ਦੇ ਇਕ ਹੋਰ ਬਚਨ ਅਸੀਂ ਪੜ੍ਹਦੇ ਹਾਂ ਕਿ-

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*

*ਆਪੁ ਗਵਾਇ ਸੇਵਾ ਕਰੇ*

ਆਪਣਾ ਆਪ ਮਿਟਾ ਦੇ, ਆਪਣਾ ਆਪ ਗਵਾ ਦੇ, ਆਪਣੇ ਆਪ ਨੂੰ ਮਾਰ ਦੇ। ਇਸ ਦਾ ਭਾਵ ਕਿ ਸੇਵਾ ਕਰਦਿਆਂ ਕਦੀ ਇਹ ਨਾ ਜਤਾਉਣਾ ਸ਼ੁਰੂ ਕਰ ਦੇਈਂ ਕਿ ਮੈਂ ਇੰਨੀ ਸੇਵਾ ਕੀਤੀ। ਇੰਨੇ ਸਾਲ ਹੋ ਗਏ ਸੇਵਾ ਕਰਦਿਆਂ। ਜਦੋਂ ਤੂੰ ਸੇਵਾ ਕਰੇਂ ਤਾਂ ਇਸ ਸੇਵਾ ਨੂੰ ਰੱਬ 'ਤੇ ਅਹਿਸਾਨ ਨਾ ਸਮਝ। ਇਸ ਕੀਤੀ ਹੋਈ ਸੇਵਾ ਨੂੰ ਉਸਦੀ ਕ੍ਰਿਪਾ ਸਮਝ ਕਿ ਉਸਨੇ ਮੇਹਰ ਕੀਤੀ। ਜੇਕਰ ਕੋਈ ਇਨਸਾਨ ਸੇਵਾ ਕਰਦਿਆਂ ਬਰਾਬਰਤਾ ਦੇ ਸ਼ਬਦ ਬੋਲਦਾ ਹੈ, ਹੰਗਤਾ ਦੇ ਸ਼ਬਦ ਬੋਲਦਾ ਹੈ ਤਾਂ ਹਜ਼ੂਰ ਕਹਿੰਦੇ ਹਨ ਕਿ ਉਹ ਆਪਣੇ ਮਾਲਕ ਦੀ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਦਾ।

*ਆਪੁ ਗਵਾਏ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*

ਜਦੋਂ ਆਪਣੇ ਆਪ ਨੂੰ ਟਿਕਾਅ ਦੇਵੇਂਗਾ, ਸੇਵਾ ਕਰੇਂਗਾ, ਫਿਰ ਤੈਨੂੰ ਮਾਣ ਇੱਜ਼ਤ ਪ੍ਰਮਾਤਮਾ ਦੇ ਘਰ ਵਿਚੋਂ ਮਿਲੇਗੀ।

*ਨਾਨਕ ਜਿਸ ਨੋ ਲਗਾ ਤਿਸੁ ਮਿਲੈ*

ਕਿਹੜਾ ਮਾਣ ? ਸੇਵਾ ਕਰਕੇ ਕੀ ਮਿਲੇਗਾ ? ਜਿਸ ਪ੍ਰਮਾਤਮਾ ਨੂੰ ਤੂੰ ਮਾਲਕ ਜਾਣ ਕੇ ਉਸਦੀ ਸੇਵਾ ਵਿਚ ਲੱਗਾ ਹੈਂ, ਉਸ ਦੇ ਸਿਮਰਨ ਵਿਚ ਲੱਗਾ ਹੈਂ, ਸੱਚ ਜਾਣੀਂ, ਜਿਸ ਪ੍ਰਮਾਤਮਾ ਦੀ ਸੇਵਾ ਵਿਚ ਤੂੰ ਲੱਗਾ ਹੈਂ, ਉਹ ਪਰਮ ਪਿਤਾ ਪ੍ਰਮਾਤਮਾ ਤੈਨੂੰ ਮਿਲ ਜਾਣਗੇ।

*ਲਗਾ ਸੋ ਪਰਵਾਨੁ ॥*

(ਆਸਾ ਦੀ ਵਾਰ)

ਉਹ ਹੀ ਸੇਵਾ ਵਿਚ ਲੱਗਾ ਹੋਇਆ ਕਬੂਲ ਹੈ ਜਿਹੜਾ ਆਪਣੀ ਹਉਮੈ ਨੂੰ ਮਿਟਾ ਕੇ ਆਪਣੇ ਮਾਲਕ ਦੇ ਰੰਗ ਵਿਚ ਅਭੇਦ ਹੋ ਜਾਏ। ਭਾਈ ਗੁਰਦਾਸ ਜੀ ਦੀ ਇਕ ਪਉੜੀ ਹੈ। ਸੇਵਾ ਬੜੀ ਵੱਡੀ ਪ੍ਰਮਾਤਮਾ ਦੀ ਦਇਆ ਹੈ। ਦੇਖੋ ਆਪ ਵਿਚੋਂ ਜਿਹੜੇ ਸੱਜਣ ਹੱਥੀਂ ਸੇਵਾ ਕਰਦੇ ਹਨ, ਕਿਸੇ ਤਰੀਕੇ ਨਾਲ ਵੀ ਕਰਦੇ ਹਨ, ਆਮ ਤੌਰ 'ਤੇ ਅਸੀਂ ਘਰੇਲੂ ਕੰਮ ਕਰੀਏ, ਕਿੰਨੀ ਵੱਡੀ ਬਖ਼ਸ਼ਿਸ਼ ਹੈ ਹੱਥੀਂ ਸੇਵਾ ਦੀ ਤੇ ਅੰਦਰ ਪ੍ਰਮਾਤਮਾ ਦਾ ਨਾਮ ਚੱਲੇ। ਮੁਖ ਤੋਂ ਗੁਰੂ ਗੁਰੂ ਤੇ ਹੱਥਾਂ ਨਾਲ ਸੇਵਾ, ਚਿਤ ਵਿਚ ਪ੍ਰਮਾਤਮਾ ਤੇ ਹੱਥਾਂ ਨਾਲ ਗੁਰੂ ਦੀ ਕਾਰ, ਘਰੇਲੂ ਕੰਮ ਕੋਈ ਵੀ ਕਰੇ, ਪੰਜ ਸੱਤ ਘੰਟੇ ਨਿਰੰਤਰ ਕੰਮ ਕਰਨ ਤੋਂ ਬਾਅਦ ਇਹ ਸ਼ਬਦ ਅਕਸਰ ਅਸੀਂ ਸੁਣਦੇ ਹਾਂ ਕਿ ਅੱਜ ਇੰਨਾ ਕੰਮ ਅਸੀਂ ਕੀਤਾ ਹੈ, ਥੱਕ ਗਏ ਹਾਂ, ਟੁੱਟ ਗਏ ਹਾਂ। ਹੁਣ ਮੰਜਾ ਮਿਲ ਜਾਣਾ ਚਾਹੀਦਾ ਹੈ, ਡਿੱਗਣ ਨੂੰ ਦਿਲ ਕਰਦਾ ਹੈ, ਪਰ ਆਪ ਜੀ ਦਾ ਤਜਰਬਾ ਹੋਣਾ ਹੈ ਕਿ ਜਿਹੜੇ ਗੁਰੂ ਪ੍ਰਮੇਸ਼ਰ ਦੀ ਸੇਵਾ ਕਰਦੇ ਹਨ ਤੇ ਨਾਲ ਬਾਣੀ ਦੇ ਸ਼ਬਦ ਪੜ੍ਹਦੇ ਹਨ, ਸਿਮਰਨ ਕਰਦੇ ਹਨ, ਉਹ 8-9 ਘੰਟੇ ਸੇਵਾ ਕਰਕੇ ਵੀ ਤਰੋ-ਤਾਜ਼ਾ ਹਨ ਅਤੇ ਉਹਨਾਂ ਨੂੰ ਕਦੀ ਇੰਝ ਪ੍ਰਤੀਤ ਹੀ ਨਹੀਂ ਹੁੰਦਾ ਕਿ ਮੇਰੇ ਸਰੀਰ ਨੂੰ ਕੋਈ ਥਕਾਵਟ ਜਾਂ ਕੋਈ ਪੀੜਾ ਹੈ, ਕਿਉਂਕਿ ਜਿਸ ਕਰਮ ਵਿਚ ਪ੍ਰਮਾਤਮਾ ਦਾ ਪਿਆਰ ਆ ਜਾਏ, ਉਹ ਥਕਾਵਟ ਨਹੀਂ ਬਣਦਾ। ਚਿੱਤ ਲਾ ਕੇ ਕੀਤੀ ਹੋਈ ਸੇਵਾ ਪ੍ਰਮਾਤਮਾ ਦੀ ਰਹਿਮਤ ਬਣ ਜਾਂਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਇਕ ਬਚਨ ਹੈ। ਉਹਨਾਂ ਨੇ ਬਖ਼ਸ਼ਿਸ਼ ਕੀਤੀ ਹੈ-

*ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ।*
*ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।*
*ਤ੍ਰਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।*
*ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।*
*ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ।*
*ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ॥ ੧੯॥*

(ਵਾਰ ੨੭, ਪ: ੧੯)

ਕਹਿੰਦੇ ਹਨ ਜਿਹੜਾ ਆਪਣੇ ਆਪ ਨੂੰ ਗਵਾ ਕੇ ਸੇਵਾ ਕਰਦਾ ਹੈ, ਇਹ ਇਸ ਤਰ੍ਹਾਂ

ਹੈ ਕਿ ਗੁਰੂ ਦੇ ਚਰਨਾਂ ਵਿਚ ਉਹ ਡਿੱਗ ਪਿਆ ਤੇ ਇਕੱਲਾ ਡਿੱਗਿਆ ਨਹੀਂ, ਗੁਰੂ ਦੇ ਚਰਨਾਂ ਦੀ ਧੂੜ ਬਣ ਗਿਆ। ਮਣੀ ਦਾ ਅੱਖਰੀ ਅਰਥ ਕਰਾਂਗੇ ਸੰਸਾਰਕ ਪਦਾਰਥ। ਜਿਵੇਂ ਮਨੀ ਸੱਪ ਦੀ ਵੀ ਕੀਮਤੀ ਹੈ, ਮਾਣਕ ਮੋਤੀ ਵੀ ਅਸੀਂ ਸ਼ਬਦ ਵਰਤਦੇ ਹਾਂ ਤੇ ਮਨੂਰੀ ਦਾ ਅੱਖਰੀ ਅਰਥ ਹੁੰਦਾ ਹੈ ਲੋਹੇ ਦੀ ਮੈਲ, ਸੜ ਚੁੱਕਾ ਲੋਹਾ। ਭਾਈ ਸਾਹਿਬ ਕਹਿੰਦੇ ਹਨ ਕਿ ਜਿਹੜਾ ਗੁਰੂ ਦੇ ਚਰਨਾਂ ਵਿਚ ਡਿੱਗ ਕੇ ਗੁਰੂ ਦੇ ਚਰਨਾਂ ਦੀ ਖ਼ਾਕ ਬਣ ਗਿਆ ਹੈ, ਉਹ ਇਸ ਤਰ੍ਹਾਂ ਹੈ ਕਿ ਉਸਦੇ ਸਾਹਮਣੇ ਸੇਵਾ ਦੇ ਬਦਲੇ ਦੁਨੀਆਂ ਦੇ ਪਦਾਰਥ ਲੈ ਆਉ, ਉਸ ਸੇਵਾਦਾਰ ਦੀ ਨਜ਼ਰ ਵਿਚ ਸੰਸਾਰ ਦੇ ਪਦਾਰਥ ਇਸ ਤਰ੍ਹਾਂ ਹਨ ਜਿਵੇਂ ਸੜ ਚੁੱਕੇ ਲੋਹੇ ਦੀ ਮੈਲ ਜਾਂ ਸੜ ਚੁੱਕੇ ਲੋਹੇ ਤੋਂ ਬਣੀ ਹੋਈ ਮਨੂਰੀ। ਉਹ ਫਿਰ ਕਰਦੇ ਕੀ ਹਨ ? ਉਹ ਪੱਖਾ ਫੇਰਦੇ ਹਨ, ਮਜ਼ਦੂਰੀ ਕਰਦੇ ਹਨ, ਗੁਰੂ ਦੇ ਘਰ ਦੇ ਤੱਪੜ ਝਾੜਦੇ ਹਨ।

ਇਕ ਮੁਰਦਾ ਹੈ। ਜੇ ਅੱਤ ਸਰਦੀ ਵਿਚ ਲਾਸ਼ ਨੂੰ ਰੱਖ ਦੇਈਏ ਤਾਂ ਕੀ ਕਦੀ ਮੁਰਦੇ ਨੇ ਕਹਿਣਾ ਹੈ ਕਿ ਮੇਰੇ ਉੱਪਰ ਕੰਬਲ ਪਾਉ। ਉਸਦੀ ਕੋਈ ਇੱਛਾ ਨਹੀਂ। ਸਰਦੀ ਵਿਚ ਉਹ ਗਰਮ ਬਿਸਤਰ ਨਹੀਂ ਮੰਗਦਾ। ਗਰਮੀ ਵਿਚ ਪਤਲੇ ਕੱਪੜੇ ਨਹੀਂ ਮੰਗਦਾ। ਸਵੇਰੇ, ਦੁਪਹਿਰੇ ਤੇ ਸ਼ਾਮ ਕਦੀ ਅੰਨ ਪਾਣੀ ਨਹੀਂ ਮੰਗਦਾ। ਉਸਦੇ ਸਰੀਰ ਦੀ ਹਰਕਤ ਮੁੱਕ ਗਈ। ਕਹਿਣ ਲੱਗੇ ਸੇਵਾਦਾਰ ਉਹ ਹੈ ਜਿਹੜਾ ਮੁਰਦੇ ਦੀ ਤਰ੍ਹਾਂ ਹਰ ਇਕ ਇੱਛਾ ਤਿਆਗ ਦੇਵੇ। ਉਸਦੀ ਹੀ ਸੇਵਾ ਕੀਤੀ ਪ੍ਰਵਾਨ ਹੈ। ਸਿਦਕ ਨਾਲ, ਸਬਰ ਨਾਲ ਆਪਣੇ ਗੁਰੂ ਦੀ ਸੇਵਾ ਵਿਚ ਉਹ ਤਤਪਰ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਦੇ ਚਰਨਾਂ ਵਿਚ ਸੇਵਾ ਇਸ ਤਰ੍ਹਾਂ ਕਰ, ਇਸ ਤਰ੍ਹਾਂ ਝੁੱਕ ਜਾ ਜਿਵੇਂ ਇਕ ਬਜ਼ੁਰਗ ਜਾਂ ਨੌਜਵਾਨ ਦੇ ਹੱਥ ਵਿਚ ਫੜਿਆ ਹੋਇਆ ਲੱਕੜੀ ਦਾ ਡੰਡਾ ਹੈ। ਡੰਡੇ ਦੀ ਤਰ੍ਹਾਂ ਝੁੱਕਣ ਦਾ ਕੀ ਅਰਥ ਹੈ ? ਅੱਗੋਂ ਉੱਤਰ ਮਿਲਿਆ ਕਿ ਦੇਖੋ ਜਿਸ ਦੇ ਹੱਥ ਵਿਚ ਡੰਡਾ ਹੁੰਦਾ ਹੈ, ਉਸਦੀ ਮਰਜ਼ੀ ਚੱਲਦੀ ਹੈ ਨਾ ਕਿ ਡੰਡੇ ਦੀ ? ਲੱਕੜ ਦੇ ਬਣਾਏ ਹੋਏ ਡੰਡੇ ਨੂੰ ਜਿਸਨੇ ਹੱਥ ਵਿਚ ਫੜਿਆ ਹੈ, ਉਸਦੀ ਆਪਣੀ ਮਰਜ਼ੀ ਹੈ ਕਿ ਉਸ ਡੰਡੇ ਨੂੰ ਆਪਣੇ ਮੋਢੇ 'ਤੇ ਰੱਖ ਲਵੇ, ਉਸ ਡੰਡੇ ਨੂੰ ਚੁੱਕ ਕੇ ਜ਼ਮੀਨ ਉੱਤੇ ਸੁੱਟ ਦੇਵੇ, ਉਸ ਡੰਡੇ ਨੂੰ ਆਪਣੇ ਮਕਾਨ ਦੇ ਕਿਸੇ ਕੋਨੇ ਵਿਚ ਰੱਖ ਦੇਵੇ, ਉਸ ਡੰਡੇ ਨੂੰ ਆਪਣੇ ਮੰਜੇ ਦੇ ਨਾਲ ਲਿਟਾ ਦੇਵੇ, ਕਿਉਂਕਿ ਡੰਡਾ ਨਾ ਜ਼ਮੀਨ 'ਤੇ ਪਿਆ ਹੋਇਆ ਕੋਈ ਉਜ਼ਰ ਕਰਦਾ ਹੈ, ਨਾ ਡੰਡਾ ਮੋਢੇ 'ਤੇ ਰੱਖਿਆ ਹੋਇਆ ਖ਼ੁਸ਼ੀ ਮਨਾਉਂਦਾ ਹੈ। ਨਾ ਡੰਡਾ ਜ਼ਮੀਨ 'ਤੇ ਡਿੱਗਾ ਤੇ ਨਾ ਨੁੱਕਰ 'ਤੇ ਪਿਆ ਔਖਾ ਹੁੰਦਾ ਹੈ। ਜੇਕਰ ਪੁੱਛੇ ਕੋਈ ਕਿ ਇਸ ਡੰਡੇ ਦੀ ਆਪਣੀ ਕੋਈ ਮਰਜ਼ੀ ਹੈ ਤਾਂ ਉੱਤਰ ਮਿਲੇਗਾ ਡੰਡੇ ਦੀ ਆਪਣੀ ਕੋਈ ਮਰਜ਼ੀ ਨਹੀਂ, ਇਹ ਤਾਂ ਮਰਜ਼ੀ ਉਸਦੀ ਹੈ ਜਿਸਨੇ ਇਸ ਨੂੰ ਆਪਣੇ ਹੱਥ ਵਿਚ ਫੜਿਆ ਹੈ। ਇਸੇ ਤਰ੍ਹਾਂ ਸੇਵਾਦਾਰਾ ! ਅਰਦਾਸ ਕਰ ਕਿ ਸੇਵਾ ਕਰਦਿਆਂ ਤੂੰ ਮੁਰਦੇ ਵਾਂਗ ਹੋ ਜਾ, ਤੇਰੀ ਕੋਈ ਇੱਛਾ ਨਹੀਂ। ਜਿਉਂ ਜਿਉਂ ਇਨਸਾਨ ਇੱਛਾ ਰਹਿਤ ਹੋ ਕੇ ਸੇਵਾ ਕਰਦਾ ਹੈ, ਤਿਉਂ ਤਿਉਂ ਇੱਛਾ-ਪੂਰਕ ਉਸਦੇ ਹਿਰਦੇ ਵਿਚ ਆ ਜਾਂਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਸੇਵਾ ਕਰਨੀ ਹੈ ਤਾਂ ਮੁਰਦੇ ਵਾਂਗ ਮੁਰੀਦ ਬਣ ਜਾ, ਕੋਈ ਉਲਾਹਮਾ ਨਹੀਂ।

ਚੇਤੇ ਰੱਖੋ, ਅਸੀਂ ਆਗੂ ਬਣਨ ਲਈ ਸੇਵਾ ਨਹੀਂ ਕਰਨੀ, ਅਸੀਂ ਲੋਕਾਂ ਦੀ ਵਾਹ-ਵਾਹ ਲੈਣ ਲਈ ਸੇਵਾ ਨਹੀਂ ਕਰਨੀ। ਮਿਲ ਸਭ ਕੁਝ ਜਾਏਗਾ ਪਰ ਜੇ ਮਿਸ਼ਨ ਇਹ ਮਿੱਥ ਕੇ ਚਲਾਂਗੇ ਕਿ ਵਾਹ ਵਾਹ ਮਿਲੇਗੀ ਤਾਂ ਮੈਂ ਅਰਜ਼ ਕਰਾਂ, ਵਾਹ ਵਾਹ ਮਿਲੇਗੀ, ਪਰ ਵਾਹਿਗੁਰੂ ਨਹੀਂ ਮਿਲੇਗਾ। ਜੇ ਇਸ ਕਰਕੇ ਮੈਂ ਸੇਵਾ ਕਰ ਰਿਹਾ ਹਾਂ ਕਿ ਸੇਵਾ ਕਰਾਂ ਤਾਂ ਮੈਨੂੰ ਗੱਡੀ ਮਿਲੇਗੀ। ਕੋਈ ਸ਼ੱਕ ਨਹੀਂ ਕਿ ਸੇਵਾ ਕਰਨ ਵਾਲੇ ਗੱਡੀਆਂ 'ਤੇ ਪਹੁੰਚਦੇ ਹਨ, ਪਰ ਯਾਦ ਰੱਖੀਂ, ਗੱਡੀ ਹੀ ਮਿਲੇਗੀ, ਗੁਰੂ ਦੀ ਗੋਦੀ ਨਹੀਂ ਮਿਲੇਗੀ।

ਭਾਈ ਸਾਹਿਬ ਕਹਿੰਦੇ ਹਨ ਕਿ ਆਪਣੇ ਆਪ ਨੂੰ ਗਵਾ ਕੇ ਸੇਵਾ ਕਰ। ਭਾਈ ਸਾਹਿਬ ! ਫਿਰ ਫਲ ਉਸਨੂੰ ਕੀ ਮਿਲਦਾ ਹੈ ? ਕਹਿਣ ਲੱਗੇ, ਉਸਨੂੰ ਫਲ ਮਿਲਦਾ ਹੈ ਕਿ ਉਹ ਚੰਦਨ ਬਣ ਜਾਏਗਾ। ਸਿੰਬਲ ਰੁੱਖ ਵਰਗੇ ਜਿਹੜੇ ਹੰਕਾਰੀ ਮਨ ਸਨ, ਗੁਰੂ ਦੀ ਸੇਵਾ ਕਰਦਿਆਂ ਕਰਦਿਆਂ ਚੰਦਨ ਬਣ ਗਏ। ਸਿੰਬਲ ਉੱਚਾ ਹੈ, ਚੰਦਨ ਬੜਾ ਨੀਵਾਂ ਹੈ। ਜਿਸ ਦਿਨ ਚੰਦਨ ਬਣ ਗਿਆ, ਸਮਝ ਲੈਣਾ ਉਸਦੀ ਪ੍ਰਮਾਤਮਾ ਦੀ ਦਇਆ ਨਾਲ ਸੇਵਾ ਸਫਲ ਹੋ ਗਈ। ਸਿੰਬਲ ਰੁੱਖ ਕੋਲ ਜਿਹੜਾ ਵੀ ਆਇਆ, ਉਹ ਨਿਰਾਸ਼ ਗਿਆ। ਪੰਛੀ ਆਏ-

*ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥*

(ਆਸਾ ਦੀ ਵਾਰ)

ਪਰ ਚੰਦਨ ਕੋਲ ਸੁਗੰਧੀ ਹੈ, ਚੰਦਨ ਕੋਲ ਨਿਮਰਤਾ ਹੈ। ਇਕੱਲੀ ਸੁਗੰਧੀ ਤੇ ਨਿਮਰਤਾ ਹੀ ਨਹੀਂ, ਚੰਦਨ ਨੂੰ ਰੱਬ ਨੇ ਇੰਨੀ ਵੱਡੀ ਸਹਿਣਸ਼ੀਲਤਾ ਦੇ ਦਿੱਤੀ ਹੈ ਕਿ ਜ਼ਹਿਰ ਨਾਲ ਭਰੇ ਹੋਏ ਸੱਪ ਆਏ, ਜਦੋਂ ਚੰਦਨ ਨੂੰ ਆ ਕੇ ਚੱਟਣ ਲੱਗੇ ਤਾਂ ਚੰਦਨ ਇੰਨਾ ਸੁਗੰਧੀ ਤੇ ਠੰਢ ਨਾਲ ਭਰਿਆ ਪਿਆ ਸੀ ਕਿ ਉਸਨੇ ਜ਼ਹਿਰੀਲੇ ਸੱਪਾਂ ਨੂੰ ਠੰਢ ਦੇਣੀ ਸ਼ੁਰੂ ਕਰ ਦਿੱਤੀ। ਇਹ ਹੈ ਸਫਲ ਸੇਵਾਦਾਰ। ਸੇਵਾ ਕਰਦਿਆਂ ਕਰਦਿਆਂ ਨਿਮਰਤਾ ਆ ਜਾਏ। ਦੂਜਾ ਅੰਦਰ ਨਾਮ ਦੀ ਮਹਿਕ ਪੈਦਾ ਹੋ ਜਾਏ ਤੇ ਇੰਨਾ ਠੰਢਾ ਹੋਵੇ ਕਿ ਕਰੂੜ ਤੋਂ ਕਰੂੜ ਬੰਦਾ ਵੀ ਜਦੋਂ ਉਸਦੇ ਨੇੜੇ ਆਵੇ, ਬਸ ਚੰਦਨ ਦੀ ਤਰ੍ਹਾਂ ਉਸਨੂੰ ਗੁਰੂ ਦੇ ਨਾਮ ਦੀ ਸੁਗੰਧੀ ਵੀ ਦੇਵੇ ਤੇ ਅੰਦਰੋਂ ਇੰਨਾ ਠੰਢਾ ਹੋਵੇ ਕਿ ਜਿਹੜਾ ਕੋਲ ਬੈਠੇ, ਉਸਨੂੰ ਵੀ ਠੰਢ ਦੇਵੇ। ਇਸ ਪ੍ਰਭੂ ਦੀ ਸੇਵਾ ਸਾਰੇ ਖ਼ਜ਼ਾਨੇ ਬਖ਼ਸ਼ਦੀ ਹੈ। ਜਪੁ ਜੀ ਸਾਹਿਬ ਦੀ ਪਉੜੀ ਹੈ-

*ਪੰਚ ਪਰਵਾਣ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥*
*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਦੇ ਘਰ ਵਿਚ ਉਹਨਾਂ ਗੁਰਮੁਖਾਂ ਦੀ ਚੱਲਦੀ ਹੈ। ਧੰਨ ਗੁਰੂ ਗੋਬਿੰਦ ਸਿੰਘ

ਜੀ ਕੋਲੋਂ ਸਿੱਖਾਂ ਨੇ ਪੁੱਛਿਆ ਕਿ ਕਿਹੋ ਜਿਹਾ ਸਿੱਖ ਤੁਹਾਨੂੰ ਚੰਗਾ ਲੱਗਦਾ ਹੈ ? ਕਿਹੜੇ ਸਿੱਖ ਨੂੰ ਤੁਸੀਂ ਬਹੁਤ ਪਿਆਰ ਕਰਦੇ ਹੋ ? ਧੰਨ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਜੀ ਨੇ ਕਿਹਾ, ਜਿਹੜਾ ਇਹਨਾਂ ਚਾਰ ਗੱਲਾਂ ਦਾ ਧਾਰਨੀ ਹੈ, ਮੈਂ ਉਸ ਨੂੰ ਇਕੱਲਾ ਪਿਆਰ ਹੀ ਨਹੀਂ ਕਰਦਾ ਸਗੋਂ ਮੈਂ ਉਸਦੇ ਅਧੀਨ ਹੋ ਜਾਂਦਾ ਹਾਂ। ਉਹ ਕਿਹੜੀਆਂ ਚਾਰ ਗੱਲਾਂ ਹਨ ? ਹਜ਼ੂਰ ਨੇ ਕਿਹਾ- ਪਹਿਲੀ, ਜਿਹੜਾ ਸਿੱਖ ਮਨ ਕਰਕੇ ਇਕਾਗਰ ਹੋਵੇਂ ਤੇ ਜ਼ਬਾਨ ਕਰਕੇ ਪ੍ਰਮਾਤਮਾ ਨੂੰ ਜੱਪੇ। ਦੂਸਰੀ, ਆਪਣੇ ਹੱਥਾਂ ਨਾਲ ਗੁਰਮੁਖ ਪਿਆਰਿਆਂ ਦੀ ਸੇਵਾ ਕਰਕੇ ਉਹਨਾਂ ਦੀ ਪ੍ਰਸੰਨਤਾ ਲੈ ਲਵੇ। ਤੀਸਰੀ, ਉਸਦੀ ਕਰਨੀ ਬਹੁਤ ਉੱਚੀ ਹੋਵੇ ਤੇ ਚੋਥੀ ਉਸਦਾ ਮਨ ਨੀਵਾਂ ਹੋਵੇ। ਜਿਸ ਗੁਰਸਿਖ ਕੋਲ ਇਹ ਚਾਰ ਖ਼ੂਬੀਆਂ ਹਨ, ਮੈਂ ਸਦੀਵ ਕਾਲ ਲਈ ਉਸਦੇ ਵੱਸ ਵਿਚ ਹਾਂ। ਜੋ ਕੁਝ ਉਹ ਕਹੇਗਾ, ਉਹੀ ਕੁਝ ਹੋਵੇਗਾ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ ਕਿ-

*ਮਨ ਤੇ ਕਹੇ ਮੁਖ ਤੇ ਸਦਾ ਲਿਵ ਨਾਮ ਲਗਾਵੈ।*
*ਠਾਕੁਰ ਸਿਉ ਕਰਿ ਟਹਲ ਕਰ ਸਿਖ ਸੰਤ ਰਜਾਵੈ।*
*ਕਰਨੀ ਉਚੀ ਨਿਤ ਕਰੈ ਰਾਖੈ ਮਨ ਨੀਵਾਂ।*

ਤੇ ਗੁਰਮੁਖੋ ! ਸੇਵਾ ਤੋਂ ਬਿਨਾਂ ਮਨ ਨੀਵਾਂ ਵੀ ਨਹੀਂ ਹੁੰਦਾ। ਦੇਖੋ, ਹੱਥੀਂ ਸੇਵਾ ਜ਼ਰੂਰ ਕਰੋ, ਪਰ ਦਿਖਾਵੇ ਲਈ ਨਹੀਂ। ਹੱਥੀਂ ਸੇਵਾ ਬਹੁਤ ਕੁਝ ਸਾਨੂੰ ਸਿਖਾਉਂਦੀ ਹੈ। ਇਕ ਤਾਂ ਨਫ਼ਰਤ ਵਾਲੀ ਦੀਵਾਰ ਤੋੜਦੀ ਹੈ, ਈਰਖਾ ਤੋਂ ਬਚਾਉਂਦੀ ਹੈ। ਕੋਈ ਬਰਤਨਾਂ ਦੀ ਸੇਵਾ ਕਰਦਾ ਹੈ, ਕੋਈ ਝਾੜੂ ਦੀ ਸੇਵਾ ਕਰਦਾ ਹੈ ਤੇ ਜਦੋਂ ਸੇਵਾ ਦੇ ਨਾਲ ਕੋਈ ਨਾਮ ਜੱਪਦਾ ਹੈ ਤਾਂ ਉਹ ਜੱਪਿਆ ਹੋਇਆ ਨਾਮ ਉਸਦੇ ਅੰਦਰ ਨੂੰ ਬਹੁਤ ਜ਼ਿਆਦਾ ਉਤਸ਼ਾਹਿਤ ਕਰਦਾ ਹੈ।

*ਜਾ ਕੀ ਸੇਵਾ ਸਰਬ ਨਿਧਾਨੁ॥*
*ਪ੍ਰਭ ਕੀ ਪੂਜਾ ਪਾਈਐ ਮਾਨੁ॥*

ਜਿੰਨਾ ਕੋਈ ਪ੍ਰਮਾਤਮਾ ਦੀ ਪੂਜਾ ਕਰਦਾ ਹੈ ਉਸਨੂੰ ਮਾਨ ਮਿਲਦਾ ਹੈ। ਪੂਜਾ ਦਾ ਅਰਥ ਇਥੇ ਧੂਫ-ਬੱਤੀ ਨਾ ਸਮਝਣਾ, ਪੂਜਾ ਦਾ ਅਰਥ ਆਰਤੀ ਉਤਾਰਨੀ ਨਾ ਸਮਝਣਾ, ਪੂਜਾ ਦੀ ਸਮੱਗਰੀ ਨਾ ਸਮਝਣਾ। ਪ੍ਰਮਾਤਮਾ ਦੀ ਪੂਜਾ ਕੀ ਹੈ ? ਗੁਰੂ ਸਾਹਿਬ ਨੇ ਕਿਹਾ ਹੈ-

*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥*

(ਅੰਗ ੪੮੯)

ਨਾਮ ਜੱਪ, ਇਹ ਪ੍ਰਮਾਤਮਾ ਦੀ ਪੂਜਾ ਹੈ। ਸੱਚੇ ਪਾਤਿਸ਼ਾਹ ! ਲੋਕ ਤਾਂ ਪੂਜਾ ਕਰਦਿਆਂ ਸਮੱਗਰੀ ਇਕੱਠੀ ਕਰਦੇ ਹਨ। ਕੋਈ ਚੰਦਨ ਲੈ ਕੇ ਆਉਂਦਾ ਹੈ, ਕੋਈ ਧੂਫ- ਬੱਤੀ ਲੈ ਕੇ ਆਉਂਦਾ ਹੈ, ਕੋਈ ਦੀਵੇ ਬਾਲਦਾ ਹੈ। ਗੁਰੂ ਜੀ ਨੇ ਕਿਹਾ, ਜੇ ਤੂੰ ਇਹੀ ਪੂਜਾ

ਕਰਨੀ ਹੈ ਤਾਂ ਬਾਹਰਮੁਖੀ ਨਾ ਕਰ, ਅੰਤਰਮੁਖੀ ਕਰ।

*ਤੇਰਾ ਨਾਮੁ ਕਰੀ ਚਨਣਾਠੀਆ*

(ਅੰਗ ੪੮੯)

ਲੋਕ ਪੂਜਾ ਵਿਚ ਚੰਦਨ ਘਸਾਉਂਦੇ ਹਨ, ਤੂੰ ਪ੍ਰਮਾਤਮਾ ਦੇ ਨਾਮ ਨੂੰ ਚੰਦਨ ਬਣਾ ਲੈ।

*ਜੇ ਮਨ ਉਰਸਾ ਹੋਇ॥*

ਉਰਸਾ ਦਾ ਅਰਥ ਹੈ ਪੱਥਰ ਦਾ ਉਹ ਟੁੱਕੜਾ ਜਿਸ ਉੱਪਰ ਚੰਦਨ ਘਸਾਇਆ ਜਾਂਦਾ ਹੈ। ਮਨ ਪੱਥਰ ਬਣੇ, ਇਸ ਉੱਪਰ ਨਾਮ ਦੇ ਚੰਦਨ ਨੂੰ ਘਸਾ। ਉਸ ਪੱਥਰ ਵਿਚ ਪਤਾ ਨਹੀਂ ਕਦੀ ਸੁਗੰਧੀ ਆਵੇ ਕਿ ਨਾ, ਪਰ ਇਸ ਮਨ ਉੱਪਰ ਚੰਦਨ ਪ੍ਰਮਾਤਮਾ ਦੇ ਨਾਮ ਦਾ ਘਾਸਾ ਪੈ ਜਾਏਗਾ। ਤੇਰੇ ਮਨ ਵਿਚੋਂ ਇਸ ਨਾਮ ਦੀ ਸੁਗੰਧੀ ਆਉਣ ਲੱਗ ਪਵੇਗੀ।

*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥ ੧॥*
*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥ ੧॥ ਰਹਾਉ॥*

(ਅੰਗ ੪੮੯)

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ

*ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥*
*ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥*
*ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ*
*ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥ ੧॥ ਰਹਾਉ॥*
*ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥*
*ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥ ੨॥*
*ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥*
*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥ ੩॥*

(ਅੰਗ ੭੩੩)

ਜਿਸਨੇ ਵੀ ਉਸਦੀ ਪੂਜਾ ਕੀਤੀ, ਉਸਨੂੰ ਇਹ ਮਾਨ ਮਿਲਿਆ। ਇਹ ਮਾਨ ਵਾਹਿਗੁਰੂ ਦਾ ਹੈ। ਜਦੋਂ ਉਸਨੂੰ ਮਾਨ ਮਿਲਦਾ ਹੈ, ਸਾਡੀ ਤਰ੍ਹਾਂ ਨਹੀਂ ਕਿ ਮਾਨ ਲੈ ਕੇ ਕਹਾਂਗੇ ਕਿ ਸਾਡੀ ਸੇਵਾ ਦਾ ਮਾਨ। ਨਹੀਂ, ਜਿਸਨੂੰ ਉੱਚਾ ਮਾਨ ਮਿਲਦਾ ਹੈ ਉਹ ਅਸਲ ਵਿਚ ਅਭੇਦ ਹੋ ਜਾਂਦਾ ਹੈ। ਉਸਦੇ ਅੰਦਰ ਕਿਨਕਾ ਮਾਤਰ ਵੀ ਹਉਮੈ ਨਹੀਂ ਰਹਿੰਦੀ। ਜਿਹੜਾ ਮਾਨ ਮਿਲਿਆ ਹੈ, ਉਹ ਮਾਨ ਵੀ ਪ੍ਰਮਾਤਮਾ ਦੇ ਚਰਨਾਂ ਵਿਚ ਰੱਖਦਾ ਹੈ।

*ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰ ਸਕੈ ਸਰੀਰੁ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥*

(ਅੰਗ ੧੩੬੭)

ਜੇ ਕਿਹਾ ਲੋਕ ਤੁਹਾਡੀ ਬੜੀ ਉਪਮਾ ਕਰਦੇ ਹਨ ਤਾਂ ਕਹਿਣ ਲੱਗੇ-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ*

ਇਹ ਮਾਨ ਤਾਂ ਉਸਦਾ ਹੈ।

*ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਅੰਗ ੧੩੭੫)

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਸੇਵਾ ਕਰਨ ਵਾਲਿਆ ! ਸਾਰੇ ਖ਼ਜ਼ਾਨੇ ਮਿਲਣਗੇ, ਹਰੀ ਦਾ ਨਾਮ ਮਿਲੇਗਾ।

*ਜਾ ਕੀ ਟਹਲ ਨ ਬਿਰਥੀ ਜਾਇ॥*

ਇਸ ਪ੍ਰਮਾਤਮਾ ਦੀ ਕੀਤੀ ਹੋਈ ਸੇਵਾ ਕਦੀ ਵਿਅਰਥ ਨਹੀਂ ਜਾਏਗੀ। ਇਕ ਜੱਪਿਆ ਹੋਇਆ ਨਾਮ ਤੇ ਦੂਜੀ ਕੀਤੀ ਹੋਈ ਕਾਰ ਸੇਵਾ। ਕਾਰ ਦਾ ਅਰਥ ਹੈ ਕੰਮ। ਕਾਰ ਸਾਰੀ ਦੁਨੀਆਂ ਕਰਦੀ ਹੈ, ਪਰ ਕਾਰ ਨੂੰ ਸੇਵਾ ਗੁਰਮੁਖ ਬਣਾਉਂਦਾ ਹੈ। ਬਾਣੀ ਵਿਚ ਅਸੀਂ ਬੜੀ ਵਾਰੀ ਪੜ੍ਹਦੇ ਹਾਂ ਕਿ

*ਹਉ ਮੂਰਖੁ ਕਾਰੈ ਲਾਈਆ*

(ਅੰਗ ੪੪੯)

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ*

(ਜਪੁਜੀ ਸਾਹਿਬ)

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*

(ਜਪੁਜੀ ਸਾਹਿਬ)

ਕਾਰ ਦਾ ਅਰਥ ਹੈ ਕੰਮ। ਝਾੜੂ ਤਾਂ ਲੋਕ ਬਾਹਰ ਗਲੀ ਵਿਚ ਵੀ ਲਾਉਂਦੇ ਹਨ ਤੇ ਝਾੜੂ ਗੁਰਦੁਆਰੇ ਵਿਚ ਵੀ ਲਾਇਆ ਜਾਂਦ । ਬਰਤਨ ਲੋਕ ਬਾਹਰ ਹੋਟਲਾਂ ਵਿਚ ਵੀ ਧੋਂਦੇ ਹਨ, ਬਰਤਨ ਧਰਮ ਅਸਥਾਨਾਂ ਵਿਚ ਵੀ ਮਾਂਜੇ ਜਾਂਦੇ ਹਨ। ਕਾਰ ਕਾਰ ਵਿਚ ਫ਼ਰਕ ਹੈ। ਇਕ ਉਹ ਕਾਰ ਹੈ ਜਿਸ ਵਿਚ ਹੋਰ ਕੋਈ ਫੁਰਨਾ ਨਹੀਂ, ਸਿਰਫ਼ ਉਸ ਕਾਰ ਨੂੰ ਸੇਵਾ ਬਣਾ ਕੇ, ਪਰਮ ਸੇਵਕ ਬਣ ਕੇ ਆਪਣੇ ਪਿਆਰੇ ਨੂੰ ਰੀਝਾਉਣਾ ਹੈ। ਹਜ਼ੂਰ ਕਹਿੰਦੇ ਹਨ, ਉਸਦੀ ਸੇਵਾ ਬਿਰਥੀ ਨਹੀਂ। ਮਿਲੇਗਾ ਇਹ ਕਿ-

*ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ॥*

*ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥*

(ਆਸਾ ਦੀ ਵਾਰ)

*ਸਦਾ ਸਦਾ ਹਰਿ ਕੇ ਗੁਣ ਗਾਇ॥ ੩॥*

ਮਨੁੱਖ ਸਦਾ ਸਦਾ ਹਰੀ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ। ਅਖ਼ੀਰ ਵਾਲੇ ਪਦੇ ਵਿਚ ਗੁਰੂ ਜੀ ਨੇ ਇਕ ਅਰਦਾਸ ਕੀਤੀ ਹੈ-

*ਕਰਿ ਕਿਰਪਾ ਪ੍ਰਭ ਅੰਤਰਜਾਮੀ॥*

ਦਿਲ ਦੀਆਂ ਜਾਣਨ ਵਾਲਿਆ ! ਅੰਦਰ ਨੂੰ ਜਾਣਨ ਵਾਲਿਆ ! ਕ੍ਰਿਪਾ ਕਰ।

*ਸੁਖ ਨਿਧਾਨ ਹਰਿ ਅਲਖ ਸੁਆਮੀ॥*

ਸੁੱਖਾਂ ਦੇ ਖ਼ਜ਼ਾਨੇ ਵਾਹਿਗੁਰੂ ਜੀ ! ਨਾ ਲਖੇ ਜਾਣ ਵਾਲੇ ਮਾਲਕਾ !

*ਜੀਅ ਜੰਤ ਤੇਰੀ ਸਰਣਾਈ॥*

ਕਿੰਨੇ ਜੀਵ ਹਨ, ਜੰਤ ਹਨ ਜੋ ਪਾਣੀ ਵਿਚ ਰਹਿੰਦੇ ਹਨ, ਆਕਾਸ਼ ਵਿਚ ਰਹਿੰਦੇ ਹਨ। ਹਰ ਜੀਵ ਜੰਤ ਤੇਰੀ ਸ਼ਰਨ ਵਿਚ ਹੈ। ਜਿਹੜੇ ਕੀੜੇ ਸਾਨੂੰ ਅੱਖਾਂ ਨਾਲ ਵੀ ਨਹੀਂ ਦਿੱਸਦੇ, ਖ਼ੁਰਦਬੀਨ ਨਾਲ ਵੀ ਨਹੀਂ ਦਿੱਸਣਗੇ, ਪ੍ਰਮਾਤਮਾ ਉਹਨਾਂ ਕੀੜਿਆਂ ਨੂੰ ਵੀ ਦੇਖਦਾ ਪਿਆ ਹੈ। ਉਹ ਪ੍ਰਮਾਤਮਾ ਜਿਸ ਦੀ ਸ਼ਰਨ ਵਿਚ ਸਾਰੇ ਜੀਵ ਜੰਤ ਹਨ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਕ ਦਾਤ ਦੇ ਦਿਉ। ਕੀ ?

*ਨਾਨਕ ਨਾਮੁ ਮਿਲੈ ਵਡਿਆਈ॥ ੪॥*

ਨਾਮ ਦੇ ਦਿਉ, ਸਿਮਰਨ ਦੇ ਦਿਉ। ਬਸ ਇਹ ਵਡਿਆਈ ਹੈ ਤੁਹਾਡੀ, ਇਹੀ ਮੇਰੇ ਲਈ ਵਡਿਆਈ ਹੈ ਕਿ ਇਹ ਸੇਵਾ ਕਰਕੇ, ਇਹਨਾਂ ਚਰਨਾਂ ਵਿਚ ਝੁੱਕ ਕੇ, ਝੋਲੀ ਅੱਡ ਕੇ ਕੀ ਮੰਗਿਆ, ਨਾਮ ਬਖ਼ਸ਼ ਦਿਉ। ਜਦੋਂ ਜਿਸਦੀ ਸੇਵਾ ਕਰਦਾ ਹੈ, ਉਸਦਾ ਹੀ ਨਾਮ ਮੰਗਦਾ ਹੈ। ਠੀਕ ਹੈ, ਦੁਨੀਆਂ ਦੇ ਪਦਾਰਥ ਹਨ। ਦੇਖਦੇ ਹਾਂ, ਅੱਜ ਸੇਵਾ ਵਿਚ, ਸਿਮਰਨ ਵਿਚ, ਜਿਸ ਦਾ ਸਿਮਰਨ ਕਰਕੇ ਬਹੁਤ ਕੁਝ ਮਿਲਦਾ ਹੈ, ਉਸ ਨੂੰ ਕੋਈ ਮੰਗਣ ਨੂੰ ਤਿਆਰ ਨਹੀਂ। ਇਸ ਕਰਕੇ ਪਾਠ ਕੀਤੇ ਜਾ ਰਹੇ ਹਨ, ਮਾਲਾ ਘੁੰਮਾਈਆਂ ਜਾ ਰਹੀਆਂ ਹਨ, ਗੁਰਦੁਆਰਿਆਂ ਵਿਚ ਕਤਾਰਾਂ ਲੱਗੀਆਂ ਹਨ ਕਿ ਆ ਚੀਜ਼ ਮੈਨੂੰ ਮਿਲ ਜਾਏ। ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਨਹੀਂ, ਤੂੰ ਮਿਲ ਜਾ, ਨਾਮ ਮਿਲ ਜਾਏ। ਠੀਕ ਹੈ, ਤੰਗੀ-ਤੁੰਗੀ ਸੰਸਾਰ ਦੀ ਹੁੰਦੀ ਹੈ, ਪਰ ਜਿਸਨੂੰ ਵਾਹਿਗੁਰੂ ਕ੍ਰਿਪਾ ਕਰਕੇ ਸਿਫ਼ਤ ਸਲਾਹ ਦੀ ਦਾਤ ਦੇ ਦੇਵੇ, ਉਹ ਸੇਵਾਦਾਰ

ਰਹਿਮਤ ਮਾਣਦਾ ਹੈ। ਨਾਮ ਮਿਲ ਜਾਏ। ਧੰਨ ਗੁਰੂ ਗ੍ਰੰਥ ਸਾਹਿਬ ਵਿਚ ਇਹੀ ਬਚਨ ਗੁਰੂ ਅਰਜਨ ਸਾਹਿਬ ਨੇ ਕਹੇ। ਉਹ ਪਦਾ ਆਪ ਸਾਰੇ ਪੜ੍ਹਦੇ ਹੋ ਕਿ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*

ਅਸੀਂ ਕਹਿੰਦੇ ਹਾਂ ਨਿਸ਼ਕਾਮ ਸੇਵਾ ਹੈ। ਪਿਆਰਿਉ ! ਨਿਸ਼ਕਾਮਤਾ ਤਾਂ ਸੇਵਾ ਨਾਲ ਪੈਦਾ ਹੋਣੀ ਹੈ, ਸੇਵਾ ਤੋਂ ਪਹਿਲਾਂ ਨਿਸ਼ਕਾਮਤਾ ਕਿਵੇਂ ਆਵੇ। ਇਹ ਨਹੀਂ ਕਿਹਾ ਕਿ ਪਹਿਲਾਂ ਨਿਸ਼ਕਾਮੀ, ਫਿਰ ਸੇਵਾ। ਨਿਸ਼ਕਾਮਤਾ ਦਾ ਅਰਥ ਹੈ ਪੈਸੇ ਠੱਗਣੇ। ਸਾਡੇ ਵਿਚ ਇਕ ਤਰੀਕਾ ਹੈ ਵਪਾਰ ਦਾ। ਇਕ ਬੰਦਾ 2100 ਭੇਟਾ ਲੈ ਰਿਹਾ ਹੈ, ਦੂਜਾ 500 ਲੈ ਕੇ ਸਟੇਜ 'ਤੇ ਕਹਿ ਰਿਹਾ ਹੈ ਨਿਸ਼ਕਾਮ ਹਾਂ ਅਸੀਂ। ਉਸ ਨੂੰ ਪਤਾ ਹੈ ਕਿ ਇਸ 2100 ਨੂੰ ਛੱਡਾਂਗਾ, ਜਿਸ ਨੇ ਵਿਆਜ ਲੱਗ ਕੇ 21000 ਬਣ ਜਾਣਾ ਹੈ। ਕਿੰਨੀ ਵੱਡੀ ਨਿਸ਼ਕਾਮਤਾ ਹੈ 2100 ਨੂੰ ਛੱਡ ਕੇ 21000 ਮਿਲ ਜਾਏ, ਦੋ ਦਿਨ ਬਾਅਦ ਮਿਲ ਜਾਏ, ਮਹੀਨੇ ਬਾਅਦ ਮਿਲ ਜਾਏ। ਇਹ ਕੋਈ ਨਿਸ਼ਕਾਮਤਾ ਨਹੀਂ। ਕਿਸੇ ਕਿਸਮ ਦਾ ਕੋਈ ਫੁਰਨਾ ਹੀ ਨਾ ਉੱਠੇ, ਕਿਸੇ ਕਿਸਮ ਦੀ ਕੋਈ ਅੰਦਰ ਪਕੜ ਹੀ ਨਾ ਰਹੇ। ਬਸ ਇਉਂ ਸਮਝੋ ਕਿ ਉਸ ਤੀਲੇ ਦੀ ਤਰ੍ਹਾਂ ਬਣ ਕੇ ਤੁਰੇ ਜਿਹੜਾ ਪਾਣੀ ਵਿਚ ਡਿੱਗ ਪਿਆ ਹੈ, ਆਪਣੀ ਮਰਜ਼ੀ ਛੱਡ ਦਿੱਤੀ। ਭਾਵੇਂ ਢਾਲ ਉੱਤੇ ਡਿੱਗ ਪਵੇ, ਭਾਵੇਂ ਡੂੰਘਾਈ ਵਿਚ ਡਿੱਗ ਪਏ।

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਅੰਗ ੨੮੬)

ਉਸਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ, ਜਿਹੜਾ ਭਾਵਨਾ ਨਾਲ ਸੇਵਾ ਕਰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਮਿਹਰ ਕਰਨ, ਸਾਨੂੰ ਵੀ ਕਿਨਕਾ ਮਾਤਰ ਕਮਾਉਣ ਦੀ ਦਾਤ ਬਖ਼ਸ਼ਣ। ਭਾਵਨਾ ਨਾਲ ਸੇਵਾ, ਭਾਵਨਾ ਨਾਲ ਨਾਮ ਜੱਪਣ ਦੀ ਦਾਤ ਬਖ਼ਸ਼ਣ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕੀ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਹਰਿ ਜਪਦਿਆ ਖਿਨੁ ਢਿਲ ਨ ਕੀਜਈ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕੀ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

*ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ*

ਮੇਰੀ ਜਿੰਦੇ ! ਪ੍ਰਮਾਤਮਾ ਨੂੰ ਜੱਪਦਿਆਂ ਕਦੀ ਵੀ ਦੇਰੀ ਨਾ ਕਰੀਂ। ਇਹ ਪਵਿੱਤਰ ਤੁੱਕ ਗੁਰੂ ਰਾਮਦਾਸ ਜੀ ਦੀ ਹੈ। ਮਹਾਰਾਜ ਫੁਰਮਾਂਦੇ ਹਨ ਕਿ ਜੇ ਦੇਰੀ ਕਰ ਦਿੱਤੀ, ਜੇ ਕੱਲ 'ਤੇ ਗੱਲ ਸੁੱਟ ਦਿੱਤੀ ਤਾਂ ਮਹਾਰਾਜ ਨੇ ਨਾਲ ਹੀ ਗੱਲ ਸੰਪੂਰਨ ਕਰਦਿਆਂ ਹੋਇਆਂ ਕਿਹਾ ਕਿ ਇਸ ਕਰਕੇ ਦੇਰੀ ਨਾ ਕਰੀਂ ਕਿਉਂਕਿ ਜੋ ਤੇਰਾ ਸੁਆਸ ਇਕ ਬਾਹਰ ਨਿਕਲਿਆ ਹੈ, ਹੋ ਸਕਦਾ ਹੈ ਇਸਨੇ ਪਰਤ ਕੇ ਵਾਪਿਸ ਆਉਣਾ ਹੈ ਕਿ ਨਹੀਂ। ਜੇ ਸੁਆਸਾਂ ਦਾ ਭਰੋਸਾ ਨਹੀਂ ਤਾਂ ਫਿਰ ਪ੍ਰਮਾਤਮਾ ਨੂੰ ਜੱਪਦਿਆਂ ਦੇਰੀ ਨਾ ਕਰ।

*ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ*
*ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥*

(ਅੰਗ ੫੪੦)

ਕੀ ਪਤਾ ਸੁਆਸ ਵਾਪਸ ਆਉਂਦਾ ਹੈ ਕਿ ਨਹੀਂ। ਅਸੀਂ ਇਸ ਤੁੱਕ ਨੂੰ ਆਧਾਰ ਬਣਾ ਕੇ ਅੱਜ ਦੀ ਵੀਚਾਰ ਸ਼ੁਰੂ ਕਰਨੀ ਹੈ। ਸੁਆਸ ਤਾਂ ਆਪਾਂ ਲੈ ਰਹੇ ਹਾਂ, ਪਰ ਯਾਦ ਰੱਖਿਉ, ਆਪਾਂ ਨਹੀਂ ਲੈ ਰਹੇ, ਇਹ ਤਾਂ ਉਸ ਪਰਮ ਪਿਤਾ ਪ੍ਰਮਾਤਮਾ ਨੇ ਸਰੀਰ ਦੇ ਢਾਂਚੇ ਨੂੰ ਬਣਾ ਕੇ ਸੁਆਸਾਂ ਦਾ ਇਕ ਵਾਜਾ ਬਣਾ ਦਿੱਤਾ ਹੈ ਤੇ ਜਿੰਨੀ ਦੇਰ ਤੱਕ ਉਸ ਨੇ ਇਸ ਵਾਜੇ ਨੂੰ ਕਾਇਮ ਰੱਖਣਾ ਹੈ, ਉੱਨੀ ਦੇਰ ਤੱਕ ਹੀ ਸੁਆਸ ਚੱਲਣਗੇ। ਆਪਣੀ ਮਰਜ਼ੀ ਨਾਲ ਦੁਨੀਆਂ ਦਾ ਧਨਾਢ ਤੋਂ ਧਨਾਢ ਬੰਦਾ ਵੀ ਇਕ ਸੁਆਸ ਨਹੀਂ ਆਪਣੇ ਕੋਲੋਂ ਲੈ ਸਕਦਾ। ਅਸੀਂ ਗੁਰੂ ਅਮਰਦਾਸ ਜੀ ਦੇ ਬਚਨ ਪੜ੍ਹਦੇ ਹਾਂ-

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*

(ਅੰਗ ੯੨੨)

ਭਗਤ ਰਵੀਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਵਾਜੇ ਨੂੰ ਥੰਮ੍ਹੀ ਨਾਲ ਤੁੱਲਨਾ ਦਿੱਤੀ ਹੈ। ਅਸੀਂ ਘਰ ਬਣਾਉਂਦੇ ਹਾਂ। ਜਿੰਨਾ ਮਰਜ਼ੀ ਕੀਮਤੀ ਘਰ ਬਣਾਉ, ਜਿਸ ਘਰ ਦੀਆਂ ਦੀਵਾਰਾਂ ਨਹੀਂ, ਉਸ ਮਕਾਨ ਦੀ ਛੱਤ ਕਦੀ ਨਹੀਂ ਟਿੱਕ ਸਕਦੀ ਤੇ ਜਿਸ ਸਰੀਰ ਅੰਦਰ ਸੁਆਸਾਂ ਦੀ ਥੰਮ੍ਹੀ ਨਹੀਂ, ਚੇਤੇ ਰੱਖੋ, ਸਰੀਰ ਵੀ ਟਿੱਕ ਨਹੀਂ ਸਕਦਾ। ਅੰਮ੍ਰਿਤ ਬਾਣੀ ਵਿਚ ਬਚਨ ਹਨ-

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*

(ਅੰਗ ੬੫੯)

ਧੰਨ ਗੁਰੂ ਅਰਜਨ ਦੇਵ ਸਾਹਿਬ ਨੇ ਸੁਆਸਾਂ ਦੀ ਗੱਲ ਕਰਦਿਆਂ ਸ਼ਬਦ ਕਿਹਾ ਹੈ ਸਲੋਕ ਸਹਸਕ੍ਰਿਤੀ ਵਿਚ-

*ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥*

(ਅੰਗ ੧੩੫੪)

ਹਜ਼ੂਰ ਨੇ ਕਿਹਾ ਕਿ ਸਰੀਰ ਇਕ ਕੱਚ ਦਾ ਕਿਲ੍ਹਾ ਹੈ, ਪਰ ਯਾਦ ਰੱਖੀਂ, ਇਹ ਕਿਲ੍ਹਾ ਦੋ ਚੀਜ਼ਾਂ ਨਾਲ ਬਣਿਆ ਹੈ - ਬਿੰਦ ਤੇ ਖ਼ੂਨ ਦੇ ਨਾਲ। ਪ੍ਰਮਾਤਮਾ ਨੇ ਕੱਚ ਦਾ ਕਿਲ੍ਹਾ ਬਣਾ ਦਿੱਤਾ। ਇਸਦੇ ਅੰਦਰ ਖ਼ੂਨ ਭਰ ਕੇ ਉੱਪਰ ਚਮੜੀ ਦਾ ਲੇਪਨ ਕਰ ਦਿੱਤਾ। ਪ੍ਰਮਾਤਮਾ ਨੇ ਇਸ ਕਿਲ੍ਹੇ ਦੇ ਨੌਂ ਦਰਵਾਜ਼ੇ ਰੱਖ ਦਿੱਤੇ। ਇਹ ਕਿਲ੍ਹਾ ਸਿਰਫ਼ ਸੁਆਸਾਂ 'ਤੇ ਖਲੋਤਾ ਹੈ। ਜਿਸ ਦਿਨ ਇਸਦੇ ਵਿਚੋਂ ਸੁਆਸ ਨਿਕਲ ਗਏ, ਇਸ ਕੱਚ ਦੇ ਕਿਲ੍ਹੇ ਨੇ ਡਿੱਗ ਜਾਣਾ ਹੈ।

*ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ॥*

ਸੁਆਸਾਂ ਦੀ ਥੰਮ੍ਹੀ ਨੇ ਤੇਰੇ ਕੱਚ ਦੇ ਕਿਲ੍ਹੇ ਨੂੰ ਕਾਇਮ ਰੱਖਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਕਬੀਰ ਜੀ ਨੇ ਵੀ ਬੜਾ ਸੋਹਣਾ ਇਸ ਸਬੰਧੀ ਦ੍ਰਿਸ਼ਟਾਂਤ ਦਿੱਤਾ ਹੈ। ਉਹਨਾਂ ਨੇ ਕਿਹਾ ਹੈ ਕਿ ਜੇ ਬੰਦੇ ਕੋਲ ਸਮਰੱਥਾ ਹੈ ਤਾਂ ਆਪਣੀ ਮਰਜ਼ੀ ਨਾਲ ਕੋਈ ਸੁਆਸ ਲੈ ਕੇ ਦਿਖਾਏ। ਕਰੋੜਾਂ ਅਰਬਾਂ ਰੁਪਈਏ ਬੰਦੇ ਕੋਲ ਹੋਣਗੇ, ਪਰ ਇਕ ਸੁਆਸ ਕਦੀ ਵੀ ਨਹੀਂ ਲੱਭਦਾ। ਕਿੰਨਾ-ਕੁ ਕੀਮਤੀ ਇਹ ਸੁਆਸ ਹੈ। ਸਾਡੇ ਸੁਆਸ ਲੈਣ ਦੀ ਕਿਰਿਆ ਕੀ ਹੈ ? ਆਮ ਤੌਰ 'ਤੇ ਅਸੀਂ ਸ਼ਬਦ ਵਰਤਦੇ ਹਾਂ ਸੁਆਸ ਅੰਦਰ ਗਿਆ ਤੇ ਫਿਰ ਬਾਹਰ ਨਿਕਲਿਆ ਜਾਂ ਸ਼ਬਦ ਕਹਿੰਦੇ ਹਾਂ ਕਿ ਬਾਹਰ ਗਿਆ ਹੋਇਆ ਸੁਆਸ ਅੰਦਰ ਆਏ। ਗੁਰੂ ਪਿਆਰਿਉ ! ਇਕ ਗੱਲ ਯਾਦ ਰੱਖਿਉ ਕਿ ਜਿਹੜਾ ਸੁਆਸ ਇਕ ਵਾਰੀ ਬਾਹਰ ਨਿਕਲ ਜਾਂਦਾ ਹੈ, ਉਹ ਕਦੀ ਸਰੀਰ ਵਿਚ ਵਾਪਿਸ ਨਹੀਂ ਆਇਆ। ਆਪ ਜੀ ਕਹੋਗੇ ਕਿ ਸੁਆਸ ਲੈਂਦੇ ਹਾਂ ਤੇ ਸੁਆਸਾਂ ਦੀ ਕਿਰਿਆ ਇਹ ਹੈ ਕਿ ਇਕ ਵਾਰੀ ਸੁਆਸ ਬਾਹਰ ਗਿਆ, ਫਿਰ ਵਾਪਿਸ ਆਇਆ, ਯਾਦ ਰੱਖੋ ਜਿਹੜਾ ਬਾਹਰ ਗਿਆ, ਉਹ ਕਦੀ ਵੀ ਵਾਪਿਸ ਨਹੀਂ ਆਇਆ। ਹਾਂ, ਸੁਆਸ ਅੰਦਰੋਂ ਬਾਹਰ ਜ਼ਰੂਰ ਨਿਕਲਦੇ ਹਨ। ਜਿਹੜਾ ਇਕ ਵਾਰੀ ਨਿਕਲ ਗਿਆ, ਉਹ ਅੱਜ ਤੱਕ ਕਦੀ ਵਾਪਿਸ ਨਹੀਂ ਆਇਆ।

ਸਿਆਣੇ ਲੋਕ ਇਹ ਗੱਲ ਕਹਿੰਦੇ ਹਨ ਕਿ ਜਿੰਨੇ ਅਸੀਂ ਸੁਆਸ ਲੈਂਦੇ ਹਾਂ, ਇਕ ਗੱਲ ਚੇਤੇ ਰੱਖੀਏ, ਸਾਡੇ ਹਰ ਸੁਆਸ ਵਿਚ ਪ੍ਰਮਾਤਮਾ ਨੇ ਜ਼ਿੰਦਗੀ ਦੀ ਝਲਕ ਰੱਖੀ ਹੈ ਤੇ ਸਾਡੇ ਹਰ ਸੁਆਸ ਦੇ ਅੰਦਰ ਮੌਤ ਦੀ ਚਿਤਾਵਨੀ ਵੀ ਹੈ। ਇਹ ਕਿਉਂ ? ਜਦੋਂ ਵੀ ਬੱਚਾ ਜਨਮ ਲੈਂਦਾ ਹੈ ਤਾਂ ਤੁਸੀਂ ਦੇਖਦੇ ਹੋ ਕਿ ਜੇ ਬੱਚਾ ਨਾ ਰੋਵੇ ਤਾਂ ਕਈ ਵਾਰੀ ਪਰਿਵਾਰ ਦੇ ਜੀਅ, ਡਾਕਟਰ ਜਾਂ ਦਾਈ ਸੋਚ ਵਿਚ ਪੈ ਜਾਂਦੇ ਹਨ ਕਿ ਕੀ ਇਹ ਨਿਆਣਾ ਤੰਦਰੁਸਤ ਤਾਂ ਹੈ ? ਇਹ ਰੋਇਆ ਕਿਉਂ ਨਹੀਂ ? ਕਿਉਂਕਿ ਹਰ ਬੱਚਾ ਜਨਮ ਲੈਣ ਲੱਗਿਆਂ ਰੋਂਦਾ ਜ਼ਰੂਰ ਹੈ। ਜੇ ਡਾਕਟਰਾਂ ਕੋਲੋਂ ਜਾਂ ਕਿਸੇ ਪਰਿਵਾਰ ਦੇ ਬਜ਼ੁਰਗ ਮਾਈਆਂ ਕੋਲੋਂ ਪੁੱਛੀਏ ਤਾਂ ਉਹ ਬਜ਼ੁਰਗ ਮਾਈਆਂ ਕਹਿਣਗੀਆਂ ਕਿ ਰੋਣ ਦਾ ਕਾਰਨ ਇਕੋ ਹੈ ਕਿ ਜਨਮ ਦਾ ਇਸਨੂੰ ਦੁੱਖ ਹੈ। ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਸਰੀਰ ਪੱਧਰ ਤੋਂ ਉੱਪਰ ਉੱਠ ਕੇ ਇਕ ਗੱਲ ਕਹੀ। ਕਹਿਣ ਲੱਗੇ ਕਿ ਬੱਚਾ ਜਨਮ ਵੇਲੇ ਰੋਂਦਾ ਹੈ ਤੇ ਉਸ ਦੇ ਰੋਣ ਦਾ ਕਾਰਨ ਕੇਵਲ ਜਨਮ ਵੇਲੇ ਦੀ ਪੀੜਾ ਹੈ। ਚੇਤੇ ਰੱਖੀਂ, ਜਨਮ ਲੈਂਦਿਆਂ ਰੋਂਦਾ ਤਾਂ ਹੈ, ਕਿਉਂਕਿ ਹੁਣ ਜਨਮਾਂ-ਜਨਮਾਂ ਦੀ ਪੀੜਾ ਇਸਦੇ ਗਲ ਪੈ ਗਈ। ਭਾਈ ਗੁਰਦਾਸ ਜੀ ਨੇ ਕਿਹਾ, ਦੇਖੋ ਕੋਈ ਸ਼ਬਦ ਅਸੀਂ ਬਾਣੀ ਵਿਚੋਂ ਬਾਹਰ ਜਾ ਕੇ ਨਹੀਂ ਕਰਨਾ। ਕਿਉਂਕਿ ਧੰਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਜਿਹੜੀ ਬਾਣੀ ਹੈ, ਤੂੰ ਚੇਤੇ ਰੱਖੀਂ, ਤੇਰੇ ਕੋਲ ਇਕ ਸਚਿਆਈ ਹੈ। ਜੇ ਤੈਨੂੰ ਕੋਈ ਵਰਗਲਾਉਣ ਦਾ ਯਤਨ ਕਰੇ ਕਿ ਫਲਾਣੇ ਦੀ ਬਾਣੀ ਵਿਚ ਬੜਾ ਦੱਮ ਹੈ, ਪਰ ਗੁਰੂ ਅਮਰਦਾਸ ਜੀ ਦੇ ਬਚਨ ਪੜ੍ਹਨ ਵਾਲਿਆ ! ਇਸ ਤੁੱਕ ਨੂੰ ਜ਼ਿੰਦਗੀ ਵਿਚ ਪੱਲੇ ਬੰਨ੍ਹ ਲਈਂ ਕਿ *ਬਾਣੀਆ ਸਿਰ ਬਾਣੀ॥* ਸਿਰ ਦਾ ਅਰਥ ਹੈ ਸ਼੍ਰੋਮਣੀ। ਸਭ ਤੋਂ ਸ਼੍ਰੋਮਣੀ ਜੋ ਹੈ ਉਹ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ। ਮੈਂ ਬੇਨਤੀ ਕਰਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਤੁੱਕਾਂ ਨਾ ਲਿਖੋ। ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਤੁਸੀਂ ਫੁੱਲਾਂ ਨਾਲ ਬਾਣੀ ਲਿਖੀ ਹੈ, ਅੱਖਰ ਤਾਂ ਅੱਖਰ ਹਨ ਤੇ ਚੇਤੇ ਰੱਖਿਉ, ਅੱਖਰ ਬਾਣੀ ਹਨ ਤੇ ਬਾਣੀ ਤੋਂ ਉੱਚਾ ਬੰਦਾ ਕੋਈ ਨਹੀਂ। ਜਦੋਂ ਅਸੀਂ

*ਅਖਰੀ ਨਾਮੁ ਅਖਰੀ ਸਾਲਾਹ॥*

(ਜਪੁਜੀ ਸਾਹਿਬ)

ਦੀ ਗੱਲ ਕਰਦੇ ਹਾਂ ਤਾਂ ਸਤਿਕਾਰ ਜਿੰਨਾ ਮਰਜ਼ੀ ਕਰੋ, ਪਰ ਚੇਤੇ ਰੱਖਿਉ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉੱਚੀ ਹੋਵੇ। ਗੁਰੂ ਦੀ ਬਾਣੀ ਸਿੱਖ ਲਈ ਸਿਰਾ ਹੈ। ਕੋਈ ਇਨਸਾਨ ਕਿਤਾਬ ਲਿਖ ਲਏ, ਕੋਈ 100 ਪੰਨੇ ਦੀ, ਕੋਈ 200 ਪੰਨੇ ਦੀ, ਪਰ ਕਿਤਾਬ ਲਿਖਣ ਲੱਗਿਆਂ ਉਹ ਜਿੰਨੇ ਆਰੰਭਕ 5-10 ਪੰਨੇ ਹਨ, ਉਸਦੇ ਵਿਚ ਆਪਣੇ ਪਰਿਵਾਰ ਦੇ, ਆਪਣੇ ਜੀਵਨ ਦੇ, ਆਪਣੇ ਮਿੱਤਰਾਂ ਦੇ, ਕਿਵੇਂ ਮੇਰੇ ਅੰਦਰ ਫੁਰਨਾ ਉਠਿਆ, ਆਪਣੀ ਲਿਖਤ ਵਿਚ ਆਪਣੀ ਘਾਲਣਾ ਦਾ ਜ਼ਿਕਰ ਜ਼ਰੂਰ ਕਰਦਾ ਹੈ। ਆਪਣੀ ਭੂਮਿਕਾ ਲਿਖਣ ਤੋਂ ਬਾਅਦ ਕਈ ਸੱਜਣਾਂ ਤੋਂ ਉਹ ਲਿਖਾਉਂਦਾ ਹੈ ਕਿ ਮੇਰੀ ਕਿਤਾਬ ਨੂੰ ਪੜ੍ਹ ਕੇ ਇਸ ਸਬੰਧੀ ਕੁਝ ਆਪਣੇ ਸ਼ਬਦ ਕਹੋ ਤੇ ਫਿਰ ਸਿਆਣੇ ਲੋਕ ਉਸਦੀ ਲਿਖਤ ਦੇ ਸਬੰਧ ਵਿਚ ਆਪਣੇ ਕੋਲੋਂ ਕੋਈ ਨਾ ਕੋਈ ਇਕ

ਦੋ ਪੰਨੇ ਜ਼ਰੂਰ ਲਿਖਦੇ ਹਨ। ਸੰਸਾਰ ਵਿਚ ਜਿੰਨੇ ਵੀ ਵਿਦਵਾਨਾਂ ਨੇ ਕਿਤਾਬਾਂ ਲਿਖੀਆਂ ਹਨ, ਹਰ ਕਿਤਾਬ ਦੀ ਆਰੰਭਤਾ ਵਿਚ ਉਸਦੀ ਆਪਣੀ ਜ਼ਿੰਦਗੀ ਦੀ ਘਾਲਣਾ ਤੇ ਉਸਦੀ ਪ੍ਰਸੰਸਾ ਵਿਚ ਚਾਰ ਸ਼ਬਦ ਲਿਖੇ ਗਏ ਹੁੰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਅਜਿਹੇ ਹਨ ਜਿਸਦੇ ਵਿਚ ਧੰਨ ਗੁਰੂ ਅਰਜਨ ਸਾਹਿਬ ਨੇ ਆਪਣਾ ਕੁਰਸੀ-ਨਾਮਾ ਨਹੀਂ ਦਿੱਤਾ, ਸ਼ੁਰੂਆਤ ਕੀਤੀ ਰਾਗਾਂ ਦੇ ਤਤਕਰੇ ਤੋਂ ਤੇ ਜਿਸ ਦਿਨ ਆਰੰਭਤਾ ਕੀਤੀ, ਉਸ ਦਿਨ ਇਕ ਓਅੰਕਾਰ ਤੋਂ ਕੀਤੀ, ਆਪਣੀ ਪ੍ਰਸੰਸਾ ਤੋਂ ਨਹੀਂ। ਬਾਣੀ ਦੇ ਸਬੰਧ ਵਿਚ ਉਹਨਾਂ ਨੇ ਸ਼ੁਕਰਾਨੇ ਦੇ ਸ਼ਬਦ ਉਚਾਰਨ ਕੀਤੇ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕ੍ਰਿਪਾਲਤਾ ਕੀਤੀ ਹੈ। ਆਪ ਜੀ ਰੋਜ਼ ਇਹ ਬਚਨ ਪੜ੍ਹਦੇ ਹੋ ਰਹਰਾਸਿ ਸਾਹਿਬ ਜੀ ਦੀ ਬਾਣੀ ਵਿਚ।

ਸਿਆਣੇ ਲੋਕ ਵਿਦਵਾਨ ਕਹਿੰਦੇ ਹਨ ਕਿ ਪੁਰਾਤਨ ਸਮੇਂ ਜਦੋਂ ਕਿਸੇ ਬਾਦਸ਼ਾਹ ਦਾ ਭੋਜਨ ਤਿਆਰ ਕੀਤਾ ਜਾਂਦਾ ਸੀ ਤੇ ਥਾਲ ਪਰੋਸਣ ਤੋਂ ਬਾਅਦ ਉਸਦੇ ਭੋਜਨ ਦਾ ਨਿਰੀਖਣ ਉਸਦੇ ਨਿੱਜੀ ਹਕੀਮ ਕਰਦੇ ਸਨ। ਉਹਨਾਂ ਨੇ ਦੇਖਣਾ ਕਿ ਇਸ ਭੋਜਨ ਵਿਚ ਕੋਈ ਮਿਲਾਵਟ ਤਾਂ ਨਹੀਂ। ਇਸ ਭੋਜਨ ਦੇ ਅੰਦਰ ਇਹੋ ਜਿਹੀ ਚੀਜ਼ ਦੀ ਮਾਤਰਾ ਜ਼ਿਆਦਾ ਤਾਂ ਨਹੀਂ ਜਿਸਦੇ ਛੱਕਣ ਨਾਲ ਬਾਦਸ਼ਾਹ ਨੂੰ ਕੋਈ ਰੋਗ ਹੋ ਜਾਏ। ਜਦੋਂ ਉਹਨਾਂ ਭੋਜਨ ਦੀ ਚੰਗੀ ਤਰ੍ਹਾਂ ਜਾਂਚ-ਪੜਤਾਲ ਕਰਨੀ ਤਾਂ ਫਿਰ ਆਪਣੇ ਵੱਲੋਂ ਇਕ ਮੋਹਰ ਲਗਾ ਦਿੰਦੇ ਸਨ ਕਿ ਇਹ ਬਾਦਸ਼ਾਹ ਨੂੰ ਛਕਾ ਦਿਉ, ਭੋਜਨ ਵਿਚ ਕੋਈ ਕਮੀ ਨਹੀਂ।

ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ ਕਿ ਮਾਨਵਤਾ ਨੂੰ ਇਕ ਭੁੱਖ ਲੱਗੀ ਹੈ, ਆਮ ਤੌਰ 'ਤੇ ਅਸੀਂ ਰੋਟੀ ਖਾਂਦੇ ਹਾਂ ਤਾਂ ਚੇਤੇ ਰੱਖਿਉ, ਥਾਲ ਵਿਚ ਪਾਈ ਹੋਈ ਰੋਟੀ ਦੀ ਜਦੋਂ ਇਕ ਇਕ ਬੁਰਕੀ ਤੋੜ ਕੇ ਮੂੰਹ ਵਿਚ ਪਾਂਦੇ ਹਾਂ ਤਾਂ ਉਸ ਬੁਰਕੀ ਦੇ ਪਿਛੇ ਕਈ ਮਹੀਨਿਆਂ ਦੀ ਮੁਸ਼ੱਕਤ ਹੁੰਦੀ ਹੈ। ਕਣਕ ਬੀਜੀ ਹੈ, ਇਸ ਨੇ ਕੋਰਾ ਵੀ ਸਹਿਆ। ਅਗਾਂਹ ਲੂ ਵਿਚ ਇਹ ਪੱਕੇਗੀ, ਇਸਨੂੰ ਝਾੜਿਆ ਜਾਵੇਗਾ, ਚੱਕੀ ਵਿਚ ਪੀਹਿਆ ਜਾਏਗਾ, ਫਿਰ ਕਿਤੇ ਜਾ ਕੇ ਇਕ ਬੁਰਕੀ ਬਣੇਗੀ ਤਵੇ ਉਤੇ ਤੱਪ ਕੇ। ਜੇ ਇਕ ਬੁਰਕੀ ਖਾਵੇਂ ਤਾਂ ਚੇਤੇ ਰੱਖੀਂ ਕਿ ਉਸ ਇਕ ਬੁਰਕੀ ਦੀ ਕਿੰਨੀ ਕੁ ਕਮਾਈ ਹੈ। ਗੁਰੂ ਅਰਜਨ ਸਾਹਿਬ ਨੇ ਕਿਹਾ ਕਿ ਸਿੱਖਾ ! ਕਮਾਈ ਤੈਨੂੰ ਕੋਈ ਨਹੀਂ ਕਰਨੀ ਪੈਣੀ, ਭੋਜਨ ਮੈਂ ਥਾਲ ਪਰੋਸ ਕੇ ਰੱਖ ਚਲਿਆ ਹਾਂ। ਬਸ ਇਕ ਕੰਮ ਕਰੀਂ, ਇਸ ਭੋਜਨ ਨੂੰ ਛੱਕਣ ਦੀ ਜਾਚ ਸਿਖ ਲਈਂ।

ਮੁੰਦਾਵਣੀ ਮਹਲਾ ੫ ॥

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤ ਸੰਤੋਖ ਵੀਚਾਰੋ ॥*

ਸਤ, ਸੰਤੋਖ ਤੇ ਵੀਚਾਰ ਹੈ, ਪਰ ਚੇਤੇ ਰੱਖੀਂ, ਇਕੱਲੀ ਵੀਚਾਰ, ਇਕੱਲਾ ਸੰਤੋਖ ਤੇ ਇਕੱਲਾ ਸਤ ਨਹੀਂ, ਇਹਨਾਂ ਤਿੰਨਾਂ ਦਾ ਆਧਾਰ ਨਾਮ ਅੰਮ੍ਰਿਤ ਹੈ। ਜੇ ਨਾਮ ਅੰਮ੍ਰਿਤ ਨਹੀਂ ਤਾਂ ਸਤ ਤੇ ਸੰਤੋਖ ਕੇਵਲ ਸ਼ਬਦ ਰਹਿ ਜਾਂਦੇ ਹਨ।

*ਅੰਮ੍ਰਿਤ ਨਾਮ ਠਾਕੁਰ ਕਾ ਪਇਓ ਜਿਸ ਕਾ ਸਭਸ ਆਧਾਰੋ ॥*

*ਜੇ ਕੋ ਖਾਵੈ* ਜੇਕਰ ਇਸ ਭੋਜਨ ਨੂੰ ਕੋਈ ਖਾਵੇ। ਹੁਣ ਇਥੇ ਕੋਈ ਪਾਬੰਦੀ ਨਹੀਂ ਕਿ ਇਕੱਲਾ ਇਸ ਮੁਲਕ ਦਾ, ਇਸ ਸਟੇਟ ਦਾ ਜਾਂ ਇਕ ਇਲਾਕੇ ਦਾ ਬੰਦਾ ਹੀ ਛੱਕ ਸਕਦਾ ਹੈ। ਗੁਰੂ ਜੀ ਨੇ ਕਿਹਾ ਕਿ ਦੱਮ ਰੱਖ ਕੇ ਕੋਈ ਭੋਜਨ ਛੱਕ ਲਏ ਤਾਂ ਵਾਹਿਗੁਰੂ ਮੇਹਰ ਕਰੇ ਛੱਕਣ ਤੋਂ ਬਾਅਦ ਪਚਾ ਲਏ।

*ਜੇ ਕੋ ਖਾਵੈ ਜੇ ਕੋ ਭੁੰਚੈ*

ਭੁੰਚੈ ਦਾ ਅੱਖਰੀ ਅਰਥ ਹੈ ਪਚਾਉਣਾ। ਅੱਜ ਬਹੁਤ ਸਾਰੇ ਸੱਜਣ ਤਾਂ ਛੱਕਦੇ ਨਹੀਂ ਤੇ ਜਿਹੜੇ ਛੱਕਦੇ ਹਨ, ਵਾਹਿਗੁਰੂ ਮੇਹਰ ਕਰੇ, ਉਹਨਾਂ ਵਿਚੋਂ ਪੱਚਦਾ ਬਹੁਤ ਘੱਟ ਨੂੰ ਹੈ। ਜੇ ਸਰੀਰ ਕਮਜ਼ੋਰ ਹੈ, ਦਵਾਈ ਅਸੀਂ ਭਾਰੀ ਖਾ ਲਈਏ ਤਾਂ ਉਹ ਖ਼ੁਰਾਕ ਨਹੀਂ ਛੇਤੀ ਪੱਚਦੀ। ਜੇ ਖ਼ੁਰਾਕ ਨਾ ਪਚੇ ਤਾਂ ਕਈ ਵਾਰੀ ਬੰਦਾ ਰੋਗੀ ਹੋ ਜਾਂਦਾ ਹੈ। ਬਾਣੀ ਛੱਕ ਜ਼ਰੂਰ, ਨਾਮ-ਅੰਮ੍ਰਿਤ ਭੋਜਨ ਜ਼ਰੂਰ ਛੱਕ, ਪਰ ਵਾਹਿਗੁਰੂ ਅੱਗੇ ਅਰਦਾਸ ਕਰ ਕਿ ਛੱਕਣ ਤੋਂ ਬਾਅਦ ਪ੍ਰਮਾਤਮਾ ਤੈਨੂੰ ਪਚਾਉਣ ਦੀ ਦਾਤ ਦੇਵੇ, ਛੱਕਣ ਤੋਂ ਬਾਅਦ ਦੁਕਾਨ ਖੋਲ੍ਹ ਕੇ ਨਾ ਬੈਠ ਜਾਈਂ ਕਿ ਜਿੰਨਾ ਮੈਂ ਸਿਮਰਨ ਕੀਤਾ ਹੈ, ਇੰਨਾ ਕੋਈ ਨਹੀਂ ਕਰ ਸਕਦਾ। ਸਿਮਰਨ ਆਪਣੇ ਲਈ ਕਰਨਾ ਹੈ, ਨਾਮ ਆਪਣੇ ਲਈ ਜੱਪਣਾ ਹੈ। ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਮੇਰੇ ਜੱਪਣ ਨਾਲ, ਮੇਰੇ ਸਿਮਰਨ ਨਾਲ ਕੋਈ ਨਜ਼ਦੀਕ ਬੈਠੇਗਾ ਤਾਂ ਉਸਨੂੰ ਵੀ ਠੰਢ ਮਿਲੇਗੀ। ਰੱਬ ਮੇਹਰ ਕਰੇ, ਭੋਜਨ ਬਾਣੀ ਦਾ ਜੱਪੀਂ ਤੇ ਛੱਕਣ ਤੋਂ ਬਾਅਦ ਪ੍ਰਮਾਤਮਾ ਕਰੇ ਤੈਨੂੰ ਭੋਜਨ ਪੱਚ ਜਾਏ।

ਕਈ ਸੱਜਣ ਪ੍ਰਸ਼ਨ ਕਰਦੇ ਹਨ ਕਿ ਦੇਖੋ ਜੀ, ਸਾਨੂੰ ਬਾਣੀ ਦੇ ਅਰਥਾਂ ਦਾ ਨਹੀਂ ਪਤਾ, ਪਰ ਬਾਣੀ ਪੜ੍ਹ ਜ਼ਰੂਰ ਲੈਂਦੇ ਹਾਂ। ਅਸੀਂ ਪੜ੍ਹਾਈ ਨਹੀਂ ਜਾਣਦੇ, ਪਰ ਵਾਹਿਗੁਰੂ ਵਾਹਿਗੁਰੂ ਕਰ ਲੈਂਦੇ ਹਾਂ। ਮੈਂ ਬੇਨਤੀ ਕਰਾਂ, ਦੇਖੋ, ਸਿੱਖੀ ਇਕ ਪ੍ਰੈਕਟੀਕਲ ਧਰਮ ਹੈ। ਇਹ ਨਾ ਤਾਂ ਚੋਖੀਆਂ ਕਹਾਣੀਆਂ ਤੇ ਨਾ ਚੋਖੀਆਂ ਗੁੰਝਲਾਂ ਪਾਉਣ ਵਾਲੀ ਗੱਲ ਹੈ। ਜੇ ਤੈਨੂੰ ਬਾਣੀ ਦੀ ਸਮਝ ਨਹੀਂ ਪੈਂਦੀ ਤਾਂ ਵੀ ਤੂੰ ਬਾਣੀ ਪੜ੍ਹ। ਬਾਣੀ ਨੂੰ ਛੱਡੀਂ ਨਾ। ਕਿਉਂਕਿ ਅਸੀਂ ਬਹੁਤ ਸਾਰੇ ਕਈ ਵਾਰੀ ਬਾਣੀ ਦੀ ਸਮਝ ਨਾ ਪਈ ਅਤੇ ਕਿਸੇ ਗਿਆਨੀ ਨੇ ਕਿਹਾ ਕਿ ਬਾਣੀ ਪੜ੍ਹਨ ਦਾ ਕੋਈ ਫ਼ਾਇਦਾ ਨਹੀਂ ਤਾਂ ਅੱਧੇ ਲੋਕ ਤਾਂ ਫਿਰ ਨਿਤਨੇਮ ਛੱਡ ਦਿੰਦੇ ਹਨ। ਉਹ ਕਾਹਦੀ ਕਥਾ ਹੋਈ ਕਿ ਜਿਹੜਾ ਜੋੜਨ ਦੀ ਥਾਂ 'ਤੇ ਲੋਕਾਂ ਨੂੰ ਤੋੜ ਕੇ ਚਲਾ ਗਿਆ। ਨਹੀਂ ਸਮਝ ਪਈ ਤਾਂ ਬਾਣੀ ਫਿਰ ਵੀ ਪੜ੍ਹ। ਅਸੀਂ ਕਹਾਂਗੇ ਕਿ ਜੇ ਸਮਝ ਨਾ ਪਈ ਫਿਰ ਬਾਣੀ ਪੜ੍ਹਨ ਦਾ ਲਾਭ ਕੀ ਹੈ ? ਗੁਰਮੁਖੋ ! ਜਿਹੜਾ ਅਸੀਂ ਭੋਜਨ ਛੱਕਦੇ ਹਾਂ, ਕੀ ਹਰ ਬੰਦੇ ਨੂੰ ਇਹ ਪਤਾ ਹੈ ਕਿ ਰੋਟੀ ਵਿਚ ਕਿਹੜੇ ਵਿਟਾਮਿਨ ਹਨ ? ਕਿੰਨੀ ਕੁ ਕਲੋਰੀਨ ਹੈ ? ਦੁੱਧ ਵਿਚ ਕਿਹੜੇ ਵਿਟਾਮਿਟ ਹਨ ? ਜਿਹੜੀ ਸਬਜ਼ੀ ਮੈਂ ਖਾ ਰਿਹਾ ਹਾਂ, ਇਸਦੇ ਵਿਚ ਕਿੰਨਾ ਲੋਹਾ ਤੇ ਕਿੰਨੀ ਐਨਰਜੀ ਹੈ ? ਸਾਨੂੰ ਕੋਈ ਪਤਾ ਨਹੀਂ, ਸਿਰਫ਼ ਪੇਟ ਵਿਚ ਭੁੱਖ ਪੈਦਾ ਹੋਈ ਤੇ ਅਸੀਂ ਥਾਲ ਵਿਚ ਪਾਏ ਹੋਏ ਪ੍ਰਸ਼ਾਦੇ ਨੂੰ ਸਬਜ਼ੀ-ਭਾਜੀ ਨਾਲ ਲਾ ਕੇ ਖਾਣ ਲੱਗੇ। ਤੈਨੂੰ ਅਰਥਾਂ ਦਾ ਕੋਈ ਪਤਾ ਨਹੀਂ, ਤੈਨੂੰ ਭੋਜਨ ਦੀ ਐਨਰਜੀ ਦਾ ਕੋਈ ਪਤਾ ਨਹੀਂ, ਪਰ ਜਿਹੜਾ ਭੋਜਨ ਗਲੇ ਤੋਂ ਥੱਲੇ ਉਤਰ ਜਾਏ, ਉਹ ਆਪਣੇ ਆਪ ਪੱਚ ਕੇ ਸਰੀਰ ਨੂੰ ਤਾਕਤ ਤੇ ਖ਼ੂਨ ਪਹੁੰਚਾਉਂਦਾ

ਹੈ। ਜੇ ਭੋਜਨ ਬਿਨਾਂ ਅਰਥ ਤੋਂ ਖਾਂਦਿਆਂ ਤੇਰੇ ਅੰਦਰ ਨੂੰ ਸ਼ਕਤੀ ਦਿੰਦਾ ਹੈ ਤੇ ਅਰਥਾਂ ਦੀ ਸਮਝ ਨਹੀਂ ਪੈਂਦੀ, ਬਾਣੀ ਤਾਂ ਵੀ ਪੜ੍ਹ, ਕਿਉਂਕਿ ਬਾਣੀ ਤੇਰੇ ਅੰਦਰ ਨੂੰ ਆਤਮਿਕ ਰੱਸ ਜ਼ਰੂਰ ਦੇਵੇਗੀ।

*ਜੇ ਕੋ ਖਾਵੈ ਜੇ ਕੋ ਭੁੰਚੈ*

ਫਿਰ ਕੀ ਹੋਵੇਗਾ ?

*ਤਿਸ ਕਾ ਹੋਇ ਉਧਾਰੋ॥*

ਉਸ ਦਾ ਉਧਾਰ ਹੋਵੇਗਾ। ਜੇਕਰ ਕਹੀਏ ਕਿ ਨਹੀਂ, ਬਾਣੀ ਤੋਂ ਬਿਨਾਂ ਸਾਡਾ ਸਰ ਜਾਵੇਗਾ, ਸਿਮਰਨ ਤੋਂ ਬਿਨਾਂ ਸਾਡਾ ਸਰ ਜਾਵੇਗਾ ਤੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਅੱਜ ਸੁਣ ਲੈ ਭਾਵੇਂ ਦੱਸ ਜਨਮ ਲਾ ਕੇ ਸੁਣ ਲਈਂ, ਜਿੰਨੀ ਦੇਰ ਤੱਕ ਇਸ ਨਾਮ ਬਾਣੀ ਦੇ ਭੋਜਨ ਨੂੰ ਜ਼ਿੰਦਗੀ ਦਾ ਆਧਾਰ ਨਹੀਂ ਬਣਾਉਂਦਾ, ਉੱਨੀ ਦੇਰ ਤੱਕ ਤੇਰਾ ਉਧਾਰ ਨਹੀਂ ਹੁੰਦਾ। ਇਸ ਵਸਤੂ ਨੂੰ ਛੱਡ ਕੇ ਕੋਈ ਤੱਤ ਵਸਤੂ ਤੈਨੂੰ ਲੱਭਣੀ ਵੀ ਨਹੀਂ।

*ਇਹ ਵਸਤੁ ਤਜੀ ਨਹਿ ਜਾਈ ਨਿਤ ਨਿਤ ਰਖ ਉਰਧਾਰੋ॥*

(ਅੰਗ ੧੪੨੯)

ਇਸ ਨੂੰ ਤੱਜ ਨਾ। ਜੇ ਛੱਡ ਕੇ ਕਹੇਂ ਕਿ ਮੇਰਾ ਪਾਰ ਉਤਾਰਾ ਹੋ ਜਾਏਗਾ ਤਾਂ ਬਾਣੀ ਨੂੰ ਛੱਡ ਕੇ ਪਾਰ ਉਤਾਰਾ ਨਹੀਂ। ਜੇ ਪੱਲਾ ਫੜੇਂਗਾ ਤਾਂ ਤਰ ਜਾਏਂਗਾ।

ਸ਼ੁਰੂਆਤ ਕੀਤੀ ਸੀ ਕਿ ਸੁਆਸ ਇਕ ਵਾਜਾ ਹੈ। ਸੁਆਸ ਇਕ ਥੰਮ੍ਹੀ ਹੈ, ਸੁਆਸ ਤਨ ਦੇ ਕਿਲ੍ਹੇ ਦੀਆਂ ਦੀਵਾਰਾਂ ਹਨ। ਬੱਚਾ ਜਨਮ ਲੈਂਦਾ ਹੈ ਤਾਂ ਉਹ ਰੋਂਦਾ ਹੈ। ਦਾਈ ਕਹਿੰਦੀ ਹੈ ਕਿ ਨਿਆਣਾ ਤਾਂ ਰੋਂਦਾ ਹੈ ਕਿਉਕਿ ਜਨਮ ਦੀ ਪੀੜਾ ਹੈ, ਪਰ ਗੁਰਮਤਿ ਕਹਿੰਦੀ ਹੈ ਕਿ ਨਹੀਂ, ਮਾਂ ਦੇ ਪੇਟ ਵਿਚ ਲਿਵ ਨੇ ਇਸਨੂੰ ਸੇਕ ਨਹੀਂ ਲੱਗਣ ਦਿੱਤਾ। ਅਸੀਂ ਸਾਰੇ ਪੜ੍ਹਦੇ ਹਾਂ-

*ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*
*ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥*

(ਅੰਗ ੯੨੦)

ਗੁਰੂ ਗੋਬਿੰਦ ਸਿੰਘ ਨੇ ਵੀ ਫੁਰਮਾਇਆ ਹੈ ਕਿ ਪ੍ਰਮਾਤਮਾ ਗਰਭ ਦੀ ਅਗਨੀ ਤੋਂ ਬਚਾ ਕੇ ਰੱਖਦਾ ਹੈ। ਗੁਰੂ ਅਰਜਨ ਸਾਹਿਬ ਨੇ ਕਿਹਾ ਹੈ-

*ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥*
*ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥ ੧॥*
*ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥*
*ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ॥ ੨॥*

(ਅੰਗ ੭੦੬)

ਉਥੇ ਸਿਮਰਨ ਨੇ ਬਚਾਇਆ। ਜਦੋਂ ਜਨਮ ਹੋਇਆ ਤਾਂ ਉਸ ਵੇਲੇ ਤਾਂ ਰੋਇਆ ਕਿ ਹੇ ਪ੍ਰਮਾਤਮਾ! ਮਾਂ ਦੇ ਉਦਰ ਦੀ ਅੱਗ ਵਿਚੋਂ ਤੇਰੇ ਸਿਮਰਨ ਨੇ ਬਚਾਅ ਲਿਆ ਸੀ। ਇਹ ਜਿਹੜਾ ਸੰਸਾਰ ਦੇਖਦਾ ਹੈਂ, ਇਸਦੇ ਵਿਚ ਵੀ ਅੱਗ ਹੈ। ਜੇ ਤੂੰ ਸਿਮਰਨ ਤੋਂ ਟੁੱਟ ਗਿਆ ਤਾਂ ਅੱਜ ਦਾ ਵਿਛੜਿਆ ਪਤਾ ਨਹੀਂ ਪਰਤ ਕੇ ਸੁਰਤ ਕਦੀ ਮਿਲੇਗੀ ਕਿ ਨਹੀਂ। ਹੁਣ ਸੁਆਸ ਇਕ ਇਕ ਕੀਮਤੀ ਹੈ।

ਅਸੀਂ ਕਹਿੰਦੇ ਹਾਂ ਕਿ ਸੁਆਸ ਬਾਹਰ ਜਾਂਦਾ ਹੈ, ਫਿਰ ਅੰਦਰ ਆਉਂਦਾ ਹੈ। ਨਹੀਂ, ਗੁਰਮੁਖੋ! ਜੇਕਰ ਸੁਆਸ ਵਿਚ ਜ਼ਿੰਦਗੀ ਦੀ ਆਸ ਹੈ ਤਾਂ ਹਰ ਸੁਆਸ ਵਿਚ ਮੌਤ ਦੀ ਵੀ ਚੇਤਾਵਨੀ ਹੈ। ਇਹ ਕਿਉਂ? ਜਦੋਂ ਕੋਈ ਇਨਸਾਨ ਬੀਮਾਰ ਹੋਵੇ ਤਾਂ ਅਸੀਂ ਕਹਿੰਦੇ ਹਾਂ ਕਿ ਪ੍ਰਮਾਤਮਾ ਨੇ ਚਾਰ ਸਾਹ ਪਰਤ ਕੇ ਪਾ ਦਿੱਤੇ, ਪਰ ਜਿਸ ਦਿਨ ਕਿਸੇ ਦੀ ਮੌਤ ਹੁੰਦੀ ਹੈ ਤਾਂ ਕਦੀ ਵੀ ਇਹ ਸ਼ਬਦ ਨਹੀਂ ਕਿਹਾ ਜਾਂਦਾ ਕਿ ਪ੍ਰਮਾਤਮਾ ਨੇ ਇਸਦੇ ਸਰੀਰ ਵਿਚੋਂ ਸੁਆਸ ਕੱਢ ਦਿੱਤੇ। ਇਕੋ ਗੱਲ ਕਹਿੰਦੇ ਹਾਂ ਕਿ ਵਿਚਾਰੇ ਦੇ ਸੁਆਸ ਨਿਕਲ ਗਏ। ਇਹ ਤਾਂ ਸੁਆਸਾਂ ਦੀ ਕਿਰਿਆ ਹੈ, ਇਕ ਵਾਰੀ ਅੰਦਰ ਹਵਾ ਜਾ ਰਹੀ ਹੈ ਤੇ ਫਿਰ ਵਾਪਿਸ ਬਾਹਰ ਆ ਰਹੀ ਹੈ। ਬਸ ਇਕ ਗੱਲ ਚੇਤੇ ਰੱਖੀਂ ਕਿ ਜਿਹੜਾ ਸੁਆਸ ਅੰਦਰ ਗਿਆ, ਇਹ ਤੇਰੀ ਜ਼ਿੰਦਗੀ ਹੈ ਤੇ ਜਿਹੜਾ ਬਾਹਰ ਨਿਕਲਿਆ ਹੈ, ਇਹ ਸੁਆਸ ਕਹਿ ਰਿਹਾ ਹੈ ਕਿ ਸੰਭਲ ਕੇ ਚੱਲ। ਚੇਤੇ ਰੱਖੀਂ, ਇਕ ਦਿਨ ਇਹੋ ਜਿਹਾ ਬਾਹਰ ਨਿਕਲਾਂਗਾ ਕਿ ਘਰ ਦੇ ਵੈਣ ਪਾਉਂਦੇ ਰਹਿਣਗੇ, ਮੈਂ ਵਾਪਿਸ ਸਰੀਰ ਵਿਚ ਨਹੀਂ ਆਵਾਂਗਾ। ਕਿਉਂਕਿ ਸੁਆਸ ਚੱਲਣ 'ਤੇ ਮੌਤ ਦੀ ਕਿਰਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ ਆਪਣੇ ਸੁਆਸਾਂ ਨੂੰ ਸਮਝੀਏ, ਇਕ ਇਕ ਸੁਆਸ ਕੀਮਤੀ ਹੈ। ਗੁਰੂ ਜੀ ਨੇ ਕਿਹਾ ਹੈ ਕਿ ਜਿਹੜਾ ਸੁਆਸਾਂ ਨਾਲ ਬੰਦਗੀ ਕਰਦਾ ਹੈ-

*ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ॥*

(ਅੰਗ ੪੦੫)

ਗੁਰੂ ਜੀ ਨੇ ਕਿਹਾ ਕਿ ਸੁਆਸ ਕੀਮਤੀ ਹਨ-

*ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥*

(ਅੰਗ ੭੨੪)

ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*

(ਅੰਗ ੧੧੫੯)

ਅੰਤਲੇ ਸਮੇਂ ਕਿਵੇਂ ਜੱਪੇਂਗਾ ਜਦੋਂ ਤੇਰੇ ਕੋਲ ਸੁਆਸਾਂ ਦੀ ਪੂੰਜੀ ਘੱਟ ਜਾਏਗੀ। ਗੁਰੂ ਗੋਬਿੰਦ ਸਿੰਘ ਜੀ ਨੇ ਬੜੀ ਮੇਹਰ ਕੀਤੀ। ਚਮਕੌਰ ਦੀ ਗੜ੍ਹੀ, ਸਰਹੰਦ ਦੀਆਂ ਨੀਂਹਾਂ, ਠੰਢਾ ਬੁਰਜ, ਮਾਛੀਵਾੜਾ ਤੇ ਪਵਿੱਤਰ ਥਾਂ ਚਰਨ ਕਮਲ ਸਹਿਤ, ਇਹ ਸਿਖਰ ਹਨ। ਆਪ ਜੀ ਕਹੋਗੇ ਸਿਖਰ ਕਿਵੇਂ ? ਪੁੱਤਰਾਂ ਦੇ ਟੋਟੇ ਤੇ ਪੁੱਤਰਾਂ ਦੇ ਸੀਨੇ ਵਿਚ ਤੀਰ ਦੇਖਕੇ ਇਹ ਸ਼ਬਦ ਕਹਿਣੇ ਕਿ-

*ਪਰਾਈ ਅਮਾਨਤ ਰਖੀਐ ਦਿਤੀ ਹੂ ਸੁਖ ਹੋਇ।*

ਇਸ ਤੋਂ ਵੱਡਾ ਦੁਨੀਆਂ ਵਿਚ ਕੋਈ ਥਾਂ ਨਹੀਂ ਜਿੱਥੇ ਰੂਹਾਨੀਅਤ ਦੀ ਸਿਖਰ ਅਤੇ ਭਾਣਾ ਮੰਨਣ ਦੀ ਸਿਖਰ ਹੋਵੇ। ਸ਼ਾਇਦ ਇਸੇ ਕਾਰਨ ਅੱਲ੍ਹਾ ਯਾਰ ਖ਼ਾਂ ਜੋਗੀ ਦੇ ਸ਼ਬਦ ਹਰ ਇਕ ਦੀ ਜ਼ਬਾਨ 'ਤੇ ਚੜ੍ਹੇ ਹਨ ਕਿ ਐ ਖਾਲਸਾ ! ਕਿਹੜੇ ਪਾਰਸ ਤੇ ਰਸਾਇਣ ਲੱਭਣ ਗਿਆ ਹੈਂ। ਚਮਕੌਰ ਸਾਹਿਬ ਦੀ ਮਿੱਟੀ ਆਪਣੇ ਮੱਥੇ 'ਤੇ ਲਾ ਲੈ, ਇਸ ਤੋਂ ਵੱਡਾ ਕੋਈ ਰਸਾਇਣ ਨਹੀਂ। ਦੂਜਾ ਠੰਢਾ ਬੁਰਜ ਤੇ ਨੀਂਹਾਂ। ਮਾਈਓ, ਬੀਬੀਓ ! ਆਪਣੇ ਪੋਤਿਆਂ ਦਾ ਜੇ ਭਲਾ ਚਾਹੁੰਦੀਆਂ ਹੋ ਤਾਂ ਕਦੀ ਪੋਹ ਦੇ ਮਹੀਨੇ ਵਿਚ ਰਾਤ ਨੂੰ ਮੱਥਾ ਟਿਕਾ ਕੇ ਦੱਸ ਮਿੰਟ ਠੰਢੇ ਬੁਰਜ ਵਿਚ ਬੈਠ ਕੇ ਆਓ। ਦਾਦੀ ਜੇਕਰ ਪੋਤੇ ਨੂੰ ਗੋਦ ਵਿਚ ਲੈ ਕੇ ਦੱਸ ਮਿੰਟ ਬੈਠ ਕੇ ਅਰਦਾਸ ਕਰੇਗੀ ਕਿ ਮਾਂ ਮੇਰੀਏ ! ਜੇ ਤੂੰ ਪੋਤਿਆਂ ਨੂੰ ਠੰਢੇ ਬੁਰਜ ਵਿਚ ਇੰਨੀ ਆਤਮਕ ਸ਼ਕਤੀ ਦਿੱਤੀ ਹੈ ਤਾਂ ਮੈਂ ਆਪਣੇ ਘਰ ਦਾ ਚਿਰਾਗ਼ ਲੈ ਕੇ ਆਈ ਹਾਂ, ਕ੍ਰਿਪਾ ਕਰ ਦਾਦੀ ਮਾਂ ! ਇਸਦੇ ਸੀਨੇ ਵਿਚ ਸਿੱਖੀ ਦੀ ਦਾਤ ਟਿਕਾਅ। ਤੀਸਰੀ ਗੱਲ ਹੈ ਮਾਛੀਵਾੜੇ ਦੀ। ਕੋਈ ਸ਼ਿਕਵਾ ਨਹੀਂ, ਕੋਈ ਗਿਲਾ ਨਹੀਂ।

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥*
*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

(ਖ਼ਿਆਲ ਪਾ: ੧੦)

ਯਾਰੜੇ ਦਾ ਸੱਥਰ ਹੈ ਮਾਛੀਵਾੜੇ ਦੀ ਧਰਤੀ। ਹਜ਼ੂਰ ਨੇ ਇਥੇ ਟਿੰਡ ਦਾ ਸਰ੍ਹਾਣਾ ਬਣਾਇਆ। ਉਥੇ ਸਾਰੇ ਜਾਂਦੇ ਹਨ। ਜਾਣ ਜਾਣ ਵਿਚ ਫ਼ਰਕ ਹੈ। ਇਕ ਪ੍ਰਕਰਮਾ ਕੀਤੀ ਤੇ ਕਿਹਾ ਕਿ ਇਥੇ ਗੁਰੂ ਜੀ ਆਏ ਸਨ। ਚੇਤੇ ਰੱਖੋ, ਆਏ ਸਨ ਨਹੀਂ, ਗੁਰੂ ਜੀ ਆਏ ਹਨ ਤੇ ਅੱਜ ਵੀ ਹਨ। ਕੀ ਗੁਰੂ ਜੀ ਦੀਆਂ ਉਹ ਤਰੰਗਾਂ ਜਿਸ ਥਾਂ 'ਤੇ ਤਿੰਨਾਂ ਸਿੱਖਾਂ ਨੂੰ ਸੀਨੇ ਨਾਲ ਲਾਇਆ ਤੇ ਮਿਤਰ ਪਿਆਰੇ ਦੇ ਸ਼ੁਕਰਾਨੇ ਵਿਚ ਸ਼ਬਦ ਗਾਏ, ਪਿਆਰਿਓ ! ਉਹ ਤਰੰਗਾਂ ਜਿੰਨੀ ਦੇਰ ਤੱਕ ਧਰਤੀ ਰਹੇਗੀ, ਇਸ ਧਰਤੀ 'ਤੇ ਮੌਜੂਦ ਰਹਿਣਗੀਆਂ, ਪਰ ਸ਼ਰਤ ਹੈ ਕਿ ਕਦੀ ਨੇਤਰ ਬੰਦ ਕਰਕੇ ਸਿਮਰਨ ਵਿਚ ਜੰਡ ਥੱਲੇ ਬੈਠਣਾ ਤੇ ਗੁਰੂ ਦੇ ਚਰਨ ਫੜਨਾ, ਤੁਹਾਨੂੰ ਤਰੰਗਾਂ ਜ਼ਰੂਰ ਆਪਣਾ ਅਸਰ ਦਿਖਾਉਣਗੀਆਂ।

ਭਾਈ ਨੰਦ ਲਾਲ ਜੀ ਨੇ ਇਕ ਗੱਲ ਕਹੀ ਸੀ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਮੈਂ ਆਪ ਜੀ ਦਾ ਮੁਰੀਦ ਹਾਂ, ਤੁਹਾਡੇ ਚਰਨਾਂ ਵਿਚ ਰਹਿੰਦਾ ਹਾਂ। ਉਹ ਸ਼ਾਇਰ ਸਨ। ਹਜ਼ੂਰ ਨੇ ਕਿਹਾ ਹਾਂ, ਤੂੰ ਸਾਡਾ ਹੈਂ ਤੇ ਅਸੀਂ ਤੇਰੇ ਹਾਂ। ਰਾਤ ਸੁੱਤੇ, ਹਵਾ ਚੱਲਦੀ ਪਈ ਸੀ। ਹਵਾ ਨੂੰ ਦੇਖਕੇ ਉਸ ਸ਼ਾਇਰ ਨੇ ਇਕ ਸ਼ੇਅਰ ਲਿਖਿਆ। ਉਹ ਦੇਖਦੇ ਹਨ ਕਿ ਹਵਾ ਚੱਲੀ ਤੇ ਜ਼ਮੀਨ 'ਤੇ ਪਈ ਹੋਈ ਮਿੱਟੀ ਨੂੰ ਉਡਾ ਕੇ ਲੈ ਗਈ। ਕਹਿਣ ਲੱਗੇ ਕਿ ਐ ਨਾ-ਰੁਕਣ ਵਾਲੀਏ ਹਵਾ ! ਮੈਂ ਤੇਰੇ ਤੋਂ ਇਕ ਵਾਅਦਾ ਲੈਣਾ ਹੈ। ਕਹਿਣ ਲੱਗੀ ਕੀ ? ਮੈਂ ਰਾਤ ਵਾਅਦਾ ਕੀਤਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ! ਮੈਂ ਤੁਹਾਡਾ ਹਾਂ ਤੇ ਉਹਨਾਂ ਕਿਹਾ ਸੀ ਕਿ ਅਸੀਂ ਤੇਰੇ ਹਾਂ, ਪਰ ਤੇਰਾ ਸੁਭਾਅ ਹੈ ਕਿ ਤੂੰ ਜਦੋਂ ਤੇਜ਼ ਚੱਲਦੀ ਹੈਂ ਤਾਂ ਜ਼ਮੀਨ ਦੀ ਮਿੱਟੀ ਵੀ ਪੁੱਟ ਕੇ ਲੈ ਜਾਂਦੀ ਹੈਂ। ਜਿਸ ਦਿਨ ਮੇਰੇ ਸਰੀਰ ਦੀ ਰਾਖ ਬਣੇਗੀ, ਐ ਹਵਾ ! ਤੂੰ ਤੇਜ਼ ਉੱਡ ਕੇ ਮੇਰੀ ਮਿੱਟੀ ਨੂੰ ਉਡਾ ਕੇ ਕਿਸੇ ਦੇ ਬੂਹੇ ਅੱਗੇ ਨਾ ਲਿਜਾਈਂ, ਕਿਉਂਕਿ ਮੈਂ ਮਰਨ ਤੋਂ ਬਾਅਦ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਬੂਹੇ ਅੱਗੇ ਬੈਠਣਾ ਚਾਹੁੰਦਾ ਹਾਂ। ਮੇਰੀ ਖ਼ਾਕ ਨੂੰ ਮੇਰੇ ਯਾਰ ਦੇ ਦਰਵਾਜ਼ੇ ਤੋਂ ਚੁੱਕ ਕੇ ਨਾ ਲਿਜਾਈਂ। ਜੇ ਮੇਰੇ ਸਾਈਂ ਦੇ ਬੂਹੇ ਤੋਂ ਚੁੱਕ ਕੇ ਲੈ ਗਈ ਤਾਂ ਲੋਕ ਮਜ਼ਾਕ ਕਰਨਗੇ ਕਿ ਸਾਰੀ ਜ਼ਿੰਦਗੀ ਗੁਰੂ ਗੋਬਿੰਦ ਸਿੰਘ ਦੇ ਗੀਤ ਗਾਉਂਦਾ ਰਿਹਾ ਤੇ ਮਰਨ ਤੋਂ ਬਾਅਦ ਸੁਆਹ ਲੋਕਾਂ ਦੇ ਬੂਹਿਆਂ ਵਿਚ ਚਲੀ ਗਈ। ਪੰਜਾਬੀ ਵਿਚ ਇਸਦਾ ਤਰਜਮਾ ਕੀਤਾ ਹੈ ਕਿ

*ਮੇਰੀ ਖਾਕ ਗੁਰੂ ਦਰੋਂ ਨਾ ਚੁੱਕ ਲਿਜਾਈਂ।*
*ਨਹੀਂ ਤਾਂ ਲੋਕੀਂ ਦੇਣਗੇ ਤਾਅਨੇ ਇਸਨੇ ਥਾਂ ਥਾਂ ਨੇਹੁੰ ਲਗਾਈ।*

ਜਦੋਂ ਮੈਂ ਮਾਛੀਵਾੜੇ ਆਉਂਦਾ ਹਾਂ, ਭਾਈ ਗਨੀ ਖ਼ਾਂ ਤੇ ਭਾਈ ਨਬੀ ਖ਼ਾਂ ਦੇ ਘਰ ਗੁਰਦੁਆਰਾ ਹੈ। ਅਸੀਂ ਜਾਂਦੇ ਹਾਂ, ਦੋਨਾਂ ਭਰਾਵਾਂ ਦੀਆਂ ਕਬਰਾਂ ਦਰਵਾਜ਼ੇ ਵਿਚ ਕਿਉਂ ਹਨ ? ਕੀ ਮੁਸਲਮਾਨ ਲੋਕ ਆਪਣੇ ਵੱਡਿਆਂ ਵਡੇਰਿਆਂ ਨੂੰ ਘਰਾਂ ਵਿਚ ਦਫ਼ਨਾਉਂਦੇ ਸਨ ? ਕਬਰਸਤਾਨ ਨਹੀਂ ਸੀ ? ਜਦੋਂ ਜਾਂਦੇ ਹਾਂ, ਜਾਂਦਿਆਂ ਸੱਜੇ ਹੱਥ ਦੇਖਦੇ ਹਾਂ ਕਿ ਕਬਰਾਂ ਹਨ ਤੇ ਮੇਰਾ ਅੰਦਰ ਦਾ ਅਕੀਦਾ ਬੋਲ ਕੇ ਕਹਿੰਦਾ ਹੈ ਕਿ ਗੁਰ ਸਿੱਖਾ ! ਤੂੰ ਯਕੀਨ ਬਣਾ ਕਿ ਮਰਨ ਤੋਂ ਬਾਅਦ ਵੀ ਗੁਰੂ ਗੋਬਿੰਦ ਸਿੰਘ ਦੇ ਬੂਹੇ ਵਿਚ ਹੀ ਰਹੀਏ। ਇਕ ਭਰੋਸਾ ਹੈ। ਆਉ ਆਪਣੇ ਮੂਲ ਨਾਲ ਜੁੜੋ। ਸੁਆਸਾਂ ਦੀ ਕੀਮਤ ਨੂੰ ਜਾਣੋ। ਅੰਮ੍ਰਿਤ ਦੀ ਦਾਤ ਲਉ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣਾ। ਆਪ ਸਭ ਦਾ ਬਹੁਤ ਬਹੁਤ ਧੰਨਵਾਦ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਕਾਚੇ ਗੁਰ ਤੇ ਮੁਕਤਿ ਨ ਹੂਆ

ਪਰਮ ਸਨਮਾਨ ਯੋਗ ਜੁਗੋ ਜੁੱਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਸੀਂ ਅੱਜ ਦੀ ਵੀਚਾਰ ਇਸ ਪੰਗਤੀ ਨੂੰ ਆਧਾਰ ਬਣਾ ਕੇ ਕਰਨੀ ਹੈ-

*ਕਾਚੇ ਗੁਰ ਤੇ ਮੁਕਤਿ ਨ ਹੂਆ॥*

(ਅੰਗ ੯੩੨)

ਇਹ ਪੰਗਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਰਸਨਾ ਤੋਂ ਉਚਾਰਨ ਕੀਤੀ ਹੋਈ ਹੈ। ਗੁਰੂ ਜੀ ਨੇ ਉਸ ਹਕੀਕਤ ਤੋਂ ਸਾਨੂੰ ਜਣੂ ਕਰਾਇਆ ਹੈ ਕਿ ਜੇਕਰ ਤੂੰ ਆਪਣੀ ਜ਼ਿੰਦਗੀ ਵਿਚ ਮੁਕਤੀ ਦਾ ਰਸਤਾ ਤਲਾਸ਼ਣ ਤੁਰਿਆ ਹੈਂ, ਜੇ ਤੂੰ ਕਿਸੇ ਮੁਕਾਮ 'ਤੇ ਪਹੁੰਚਣਾ ਚਾਹੁੰਦਾ ਹੈਂ ਤਾਂ ਫਿਰ ਕੱਚਿਆਂ ਤੋਂ ਬਚ ਕੇ ਤੇ ਪੱਕੇ ਦਾ ਲੜ ਘੁੱਟ ਕੇ ਫੜ ਲਈਂ। ਜੇ ਮੁਕਤੀ ਦੇ ਮਾਰਗ ਦਾ ਪਾਂਧੀ ਬਣਨਾ ਹੈ ਤਾਂ ਕੱਚਿਆਂ ਤੋਂ ਮੁਕਤੀ ਨਹੀਂ। ਜੇ ਦੁਨੀਆਂ ਦੀ ਦੌਲਤ ਕਮਾਉਣੀ ਹੈ, ਟਕੇ ਕਮਾਉਣੇ ਹਨ ਤਾਂ ਚੇਤੇ ਰੱਖੀਂ, ਇੰਨਾ ਕੁਝ ਤਾਂ ਕੱਚੇ ਵੀ ਤੈਨੂੰ ਆਪਣੇ ਕੋਲੋਂ ਦੇ ਸਕਦੇ ਹਨ, ਪਰ ਮੁਕਤੀ ਨਹੀਂ।

ਦੇਖੋ ਜ਼ਿੰਦਗੀ ਵਿਚ ਇਕ ਗੱਲ ਜ਼ਰੂਰ ਚੇਤੇ ਰੱਖੀਏ ਕਿ ਸਿੱਖੀ ਦਾ ਸੰਬੰਧ ਸੁੱਖ ਨਾਲ ਨਹੀਂ ਹੈ। ਜੇ ਕਹਾਂਗੇ ਕਿ ਮੈਂ ਸਿੱਖ ਤਾਂ ਬਣਨ ਲੱਗਾ ਹਾਂ ਤਾਂਕਿ ਮੇਰੇ ਘਰ ਪੁੱਤਰ ਦੀ ਦਾਤ ਮਿਲ ਜਾਵੇ। ਮੈਂ ਸਿੱਖ ਤਾਂ ਬਣਨ ਲੱਗਾ ਹਾਂ ਤਾਂਕਿ ਮੇਰੇ ਘਰ ਧਨ ਦੀ ਦਾਤ ਮਿਲ ਜਾਵੇ। ਮੇਰਾ ਗੁਰੂ ਕਹਿੰਦਾ ਹੈ ਕਿ ਸਿੱਖੀ ਕਮਾਉਣੀ ਖੰਡੇ ਦੀ ਧਾਰ 'ਤੇ ਚੱਲਣਾ ਹੈ। ਕੱਚੇ ਕਹਿਣਗੇ ਕਿ ਮੇਰੇ ਕੋਲ ਆਏਂਗਾ ਤਾਂ ਤੈਨੂੰ ਬਹੁਤ ਕੁਝ ਦੇਵਾਂਗਾ, ਪਰ ਗੁਰੂ ਕਹਿੰਦਾ ਹੈ ਕਿ ਜੇ ਮੇਰੇ ਕੋਲ ਆਏਂਗਾ ਤਾਂ ਤੈਨੂੰ ਮਰ ਕੇ ਜੀਉਣ ਦੀ ਜਾਚ ਦੱਸਾਂਗਾ। ਕੱਚੇ ਆਡੰਬਰ ਕਰਦੇ ਹਨ। ਅਜੇ ਗੁਰੂ ਅਰਜਨ ਦੇਵ ਜੀ ਨੇ ਪ੍ਰਕਾਸ਼ ਬਾਅਦ ਵਿਚ ਕੀਤਾ ਸੀ, ਪਰ ਚੇਤੇ ਰੱਖਿਉ, ਗੁਰੂ ਦੀ ਰੀਤ ਵਿਚ ਕੱਚਿਆਂ ਨੇ ਕੱਚ ਬੋਲਿਆ ਤੇ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਉਹਨਾਂ ਨੇ ਆਪਣਾ ਗ੍ਰੰਥ ਵੀ ਤਿਆਰ ਕਰ ਲਿਆ, ਪ੍ਰਕਾਸ਼ ਬਾਅਦ ਵਿਚ ਹੋਇਆ। ਪਾਤਿਸ਼ਾਹੀ ੧੦ ਬੰਸਾਵਲੀ ਨਾਮਾ

ਦੱਸਾਂ ਪਾਤਿਸ਼ਾਹੀਆਂ ਦਾ ਕੇਸਰ ਸਿੰਘ ਛਿਬਰ ਲਿਖਦਾ ਹੈ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਪਹਿਲਾਂ। ਉਹ ਲਿਖਦਾ ਹੈ- ਮੇਹਰਵਾਨ ਪੁੱਤਰ ਪ੍ਰਿਥੀਏ ਦਾ ਕਵੀਸ਼ਰ ਕਰੇ ਹਿੰਦ ਦੀ ਪਾਰਸੀ ਗੁਰਮੁਖੀ ਨਾਲੇ ਸੰਸਕ੍ਰਿਤ ਪੜ੍ਹੇ ਪਿਰ ਦੀ ਬਾਣੀ ਬਹੁਤ ਬਣਾਈ, ਭੋਗ ਗੁਰੂ ਨਾਨਕ ਜੀ ਦਾ ਪਾਏ। ਨੀਵਿਆਂ ਦੀ ਉਸਤਤਿ ਵਿਚ ਗ੍ਰੰਥ ਬਣਾਇਆ। ਚੌਹਾਂ ਪਾਤਿਸ਼ਾਹੀਆਂ ਦਾ ਸ਼ਬਦ ਲਿਖ ਵਿਚ ਪਾਇਆ। ਕਿਸੇ ਸਿੱਖ ਕੀਰਤਨ ਵਿਚ ਸ਼ਬਦ ਮੇਹਰਵਾਨ ਦਾ ਪੜ੍ਹਿਆ ਜੋ ਗੁਰੂ ਅਰਜਨ ਦੇਵ ਜੀ ਦੀ ਸਰਵਨੀ ਪੜ੍ਹਿਆ। ਬਚਨ ਕੀਤਾ ਭਾਈ ਗੁਰਦਾਸ, ਗੁਰੂ ਕੀ ਬਾਣੀ ਜੁਦਾ ਕਰੀਏ। ਨੀਵੇਂ ਪਾਂਵਦੇ ਪਏ ਨੇ ਰਲਾ ਵਿਚ।

ਇਸਦਾ ਮਤਲਬ ਇੰਨਾ ਚਲਾਕ ਦਿਮਾਗ਼ ਕਿ ਉਸਨੇ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਕਿਤਾਬ ਬਣਾ ਦਿੱਤੀ, ਪਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਕੁਰਬਾਨ ਜਾਈਏ ਤੁਹਾਡੇ ਤੋਂ, ਇਹ ਸੱਚੇ ਦਾ ਸਾਜਿਆ ਹੈ। ਹਾਂ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜੇ ਨਾ ਹੁੰਦੀ ਤਾਂ ਸ਼ਾਇਦ ਕਿੰਨੀ ਦੇਰ ਦਾ ਮਾਰੂਥਲ ਵਿਚ ਸਿੱਖ ਪੰਥ ਪੁੱਜ ਜਾਣਾ ਸੀ, ਪਰ ਜਿਸਦਾ ਪਿਉ ਜੀਉਂਦਾ ਹੋਵੇ, ਜਿਸਦਾ ਸਤਿਗੁਰੂ ਸਮਰੱਥ ਸਿਰ 'ਤੇ ਹੋਵੇ, ਨਾ ਦੁਨੀਆਂ ਦੀਆਂ ਤਾਕਤਾਂ ਤੇ ਨਾ ਗੋਲੀਆਂ ਝੁਕਾ ਸਕਦੀਆਂ ਹਨ ਤੇ ਨਾ ਕਲਮਾਂ ਬਦਲਾ ਸਕਦੀਆਂ ਹਨ। ਭਾਈ ਗੁਰਦਾਸ ਵਿਦਵਾਨ ਹਨ। ਕੀ ਲੋਕ ਨੀਵਿਆਂ ਵਾਲੇ ਪਾਸੇ ਨਹੀਂ ਪਏ ? ਇਥੋਂ ਤੱਕ ਕਿ ਗੁਰੂ ਦੀ ਬਰਾਬਰਤਾ ਕਰਦਿਆਂ ਗੁਰੂ ਅਰਜਨ ਦੇਵ ਜੀ ਦੇ ਲੰਗਰ ਵੀ ਮਸਤਾਨੇ ਕਰਾ ਦਿੱਤੇ ਗਏ। ਉਸ ਬੰਦੇ ਦਾ ਕਿੰਨਾ ਕੁ ਨੈੱਟਵਰਕ ਸੀ, ਕਿੰਨਾ-ਕੁ ਉਸਨੇ ਜਾਲ ਵਿਛਾਇਆ ਪ੍ਰਿਥੀਏ ਲਈ, ਪਰ ਭਾਈ ਸਾਹਿਬ ਨੇ ਆਪਣੀਆਂ ਰਚਨਾਵਾਂ ਵਿਚ ਕੱਚਿਆਂ ਦੇ ਸਬੰਧੀ ਕੁਝ ਪ੍ਰਮਾਣ ਦਿੱਤੇ ਹਨ। ਕਿਉਂਕਿ ਅੱਜ ਸਾਡਾ ਮਿਆਰ ਇੰਨਾ ਕੁ ਹੈ ਕਿ ਫਲਾਨੀ ਥਾਂ ਬੰਦਾ ਆਇਆ, ਤੋਬਾ! ਤੋਬਾ!! ਜਿੰਨੀ ਭੀੜ ਉਸ ਪਿੱਛੇ ਸੀ, ਇੰਨੀ ਕਿਤੇ ਨਹੀਂ ਸੀ। ਯਾਦ ਰੱਖਿਉ, ਭੀੜ ਤਾਂ ਉਸ ਦਿਨ ਸੀ, ਜਿਸ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਗਏ ਹਨ। ਰੋਗ ਦੀ ਨਵਿਰਤੀ ਲਈ ਭੀੜਾਂ ਲੱਗੀਆਂ, ਪਰ ਜਿਸ ਦਿਨ ਸੀਸ ਚੁੱਕ ਕੇ ਚੱਲਣ ਦੀ ਗੱਲ ਆਈ ਤਾਂ ਇਕ ਲੱਖੀ ਸ਼ਾਹ ਰਹਿ ਗਿਆ ਤੇ ਦੂਜਾ ਭਾਈ ਜੈਤਾ ਰਹਿ ਗਿਆ। ਸਚਾਈ ਕੇਵਲ ਇਕ ਹੁੰਦੀ ਹੈ, ਪਰ ਭੀੜਾਂ ਅਨੇਕਾਂ ਇਕੱਠੀਆਂ ਹੋ ਜਾਣਗੀਆਂ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਤੁੱਕ ਕਹੀ ਹੈ-

*ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥*
*ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥*
*ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥* (ਅੰਗ ੧੭)

ਭਾਈ ਸਾਹਿਬ ਨੇ ਕੁਝ ਪ੍ਰਮਾਣ ਦਿੱਤੇ ਹਨ। ਉਹਨਾਂ ਨੇ ਕਿਹਾ ਹੈ, ਕਿ ਦੇਖਿਉ, ਜਿਹੜੀਆਂ ਚੀਜ਼ਾਂ ਹਕੀਕਤ ਵਿਚ ਚਮਕਦੀਆਂ ਦਿੱਸਦੀਆਂ ਹਨ ਪਰ ਜਦੋਂ ਨੇੜੇ ਜਾਵਾਂਗੇ ਤਾਂ ਉਹਨਾਂ ਦੇ ਵਿਚੋਂ ਕੁਝ ਹੋਰ ਨਿਕਲੇਗਾ। ਕੱਚਿਆਂ ਦੇ ਬੋਲ ਬਾਲੇ ਬੜੇ ਹਨ, ਆਡੰਬਰ

ਉਹਨਾਂ ਕੋਲ ਬੜੇ ਹਨ।

ਭਾਈ ਸਾਹਿਬ ਨੇ ਦੂਜਾ ਪ੍ਰਮਾਣ ਦਿੱਤਾ, ਪਰ ਅੰਤ ਕੀ ਹੈ ਉਹਨਾਂ ਦਾ ? ਉਹ ਲਿਖਦੇ ਹਨ ਕਿ ਗਰਮੀ ਦੇ ਦਿਨ ਹਨ ਤੇ ਜਦੋਂ ਕੋਈ ਰੇਤ 'ਤੇ ਤੁਰਦਾ ਹੈ ਤਾਂ ਸਾਹਮਣਿਉਂ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਰੇਤ ਦੇ ਵਿਚੋਂ ਪਾਣੀ ਦੀਆਂ ਛੱਲਾਂ ਮੇਰੇ ਕੋਲ ਆ ਰਹੀਆਂ ਹਨ। ਯਾਦ ਰੱਖੀਂ, ਇਹ ਕੱਚੇ ਚਮਕਦੀ ਰੇਤ ਵਿਚ ਪਾਣੀ ਦਾ ਭੁਲੇਖਾ ਪਾਉਂਦੇ ਹਨ। ਮ੍ਰਿਗ ਦੀਆਂ ਅੱਖਾਂ ਰੇਤ ਨੂੰ ਪਾਣੀ ਸਮਝ ਕੇ ਉਸ ਵੱਲ ਦੌੜਦੀਆਂ ਹਨ। ਕਿੰਨਾ ਸਮਾਂ ਮਿਰਗ ਚਮਕਦੀ ਰੇਤ ਨੂੰ ਪਾਣੀ ਸਮਝਦਾ ਹੈ, ਪਰ ਅਖ਼ੀਰ 'ਤੇ ਪਾਣੀ ਦੀ ਇਕ ਬੂੰਦ ਵੀ ਨਹੀਂ ਮਿਲਦੀ ਅਤੇ ਧੁੱਪ ਤੇ ਗਰਮੀ ਨਾਲ ਤੜਪ ਤੜਪ ਕੇ ਪ੍ਰਾਣ ਤਿਆਗ ਦਿੰਦਾ ਹੈ। ਜਿਨ੍ਹਾਂ ਨੂੰ ਸੌਦੇ ਦਾ ਸੱਚ ਕਹਿੰਦਾ ਹੈ, ਇਹ ਚਮਕਦੀ ਹੋਈ ਰੇਤ ਹੈ। ਜਿੰਨਾ ਮਰਜ਼ੀ ਭੱਜ ਲਈਂ, ਪਰ ਜਿਸ ਦਿਨ ਮੁਕਤੀ ਦੀ ਗੱਲ ਆਵੇਗੀ ਤਾਂ ਚਮਕਦੀ ਰੇਤ ਪਾਣੀ ਦੇ ਭੁਲੇਖੇ ਪਾਉਂਦੀ ਹੈ ਪਰ ਕਿਸੇ ਦੀ ਪਿਆਸ ਬੁਝਾ ਨਹੀਂ ਸਕਦੀ। ਕੱਚਾ ਗੁਰੂ ਤਾਂ ਚਮਕਦੀ ਰੇਤ ਦੀ ਤਰ੍ਹਾਂ ਹੈ। ਵਾਸ਼ਨਾਵਾਂ ਜ਼ਰੂਰ ਪੈਦਾ ਹੋਣਗੀਆਂ।

ਤੀਜਾ ਪ੍ਰਮਾਣ ਅਸੀਂ ਦੇਖਦੇ ਹਾਂ ਕਿ ਰਾਤ ਨੂੰ ਸੁਪਨਾ ਆਉਂਦਾ ਹੈ ਤੇ ੁਪਨੇ ਵਿਚ ਆਦਮੀ ਬਾਦਸ਼ਾਹ ਬਣ ਗਿਆ ਹੈ, ਪਾਤਿਸ਼ਾਹ ਬਣ ਗਿਆ ਹੈ ਤੇ ਉਹ ਪਾਤਿਸ਼ਾਹ ਬਣ ਕੇ ਆਪਣੀ ਹਕੂਮਤ ਦਾ ਡੰਕਾ ਵਜਾਉਂਦਾ ਹੈ ਪਰ ਜਦੋਂ ਅੱਖਾਂ ਖੁੱਲ੍ਹਦੀਆਂ ਹਨ ਤਾਂ ਜਿਸ ਕੁੱਲੀ ਵਿਚ ਰਾਤ ਸੁੱਤਾ ਸੀ, ਸਵੇਰੇ ਉਥੋਂ ਹੀ ਉੱਠਦਾ ਹੈ। ਕੱਚਿਆਂ ਦੀ ਖੇਡ ਰਾਤ ਦਾ ਸੁਪਨਾ ਹੈ। ਮਾਰੂਥਲ ਦਾ ਰੇਤਾ ਤੇ ਰੁੱਖ ਦੀ ਛਾਂ ਹੈ। ਛਾਂ ਕਦੀ ਸਦਾ ਟਿਕੀ ਨਹੀਂ ਰਹਿੰਦੀ। ਚੇਤੇ ਰੱਖਿਉ, ਇਹ ਚਾਰ ਦਿਨਾਂ ਦੀ ਚਮਕ ਉੱਡਦੀ ਨਜ਼ਰ ਨਹੀਂ ਆਉਂਦੀ।

ਚੌਥੀ ਬੇਨਤੀ, ਮਦਾਰੀ ਵਾਲੇ ਖੇਡ ਕਰਦੇ ਹਨ। ਚੁਰੱਸਤੇ ਵਿਚ ਲੋਕ ਤੁਰੇ ਜਾ ਰਹੇ ਹਨ। ਉਸ ਨੇ ਆਪਣੇ ਹੱਥ ਵਿਚ ਡਮਰੂ ਫੜਿਆ ਹੈ। ਬੰਸਰੀ ਵਜਾਈ ਤੇ ਲੰਘਦੇ ਹੋਏ ਲੋਕਾਂ ਦੀ ਭੀੜ ਇਕੱਠੀ ਹੋ ਗਈ। ਚੌਗਿਰਦਾ ਬਣਾ ਕੇ ਉਸਨੇ ਆਪਣੇ ਕੋਲੋਂ ਚਮਤਕਾਰ ਕਰਨੇ ਸ਼ੁਰੂ ਕਰ ਦਿੱਤੇ। ਕਦੀ ਉਹ ਕੀਮਤੀ ਕੱਪੜੇ ਕੱਢ ਕੇ ਦਿਖਾ ਰਿਹਾ ਹੈ, ਕਦੀ ਚਮਕਦੇ ਬਰਤਨ ਦਿਖਾ ਰਿਹਾ ਹੈ, ਕਦੀ ਰੁਪਈਆਂ ਦੀ ਬਰਸਾਤ ਕਰਾਉਂਦਾ ਹੈ। ਇਕ ਘੰਟੇ ਦੀ ਬਾਜੀਗਰ ਖੇਡ ਕਰਕੇ ਕਹਿੰਦਾ ਹੈ, ਦੇਖਣ ਵਾਲੇ ਲੋਕੋ ! ਕੋਈ ਟਕਾ, ਕੋਈ ਧੇਲੀ, ਕੋਈ ਰੁਪਈਆ ਮੈਨੂੰ ਜ਼ਰੂਰ ਦੇ ਕੇ ਜਾਇਉ। ਜੇ ਪੁੱਛੀਏ ਕਿ ਇੰਨਾ ਕੁਝ ਤੂੰ ਇਸ਼ਾਰਿਆਂ ਨਾਲ ਪੈਦਾ ਕੀਤਾ, ਫਿਰ ਮੰਗਤਾ ਬਣ ਕੇ ਲੋਕਾਂ ਕੋਲੋਂ ਕਿਉਂ ਮੰਗਦਾ ਪਿਆ ਹੈਂ ? ਉਹ ਕਹਿੰਦਾ ਹੈ ਭੋਲਿਉ ! ਅਸਲ ਵਿਚ ਤੁਹਾਡੀਆਂ ਅੱਖਾਂ ਨੂੰ ਆਪਣੀ ਕਲਾ ਦਾ ਭੁਲੇਖਾ ਪਾ ਦਿੱਤਾ, ਪਰ ਹੈ ਮੈਂ ਭੁੱਖੇ ਦਾ ਭੁੱਖਾ। ਜਦੋਂ ਖਲੋਤਾ ਉਸ ਸਮੇਂ ਵੀ ਨੰਗ ਸੀ ਤੇ ਹੁਣ ਵੀ ਮੇਰੇ ਪੱਲੇ ਕੁਝ ਨਹੀਂ। ਸੱਚ ਜਾਣਿਉ ਇਹ ਬਾਜੀਗਰ ਦੀ ਖੇਡ ਹੈ। ਭਾਈ ਸਾਹਿਬ ਨੇ ਇਕ ਪਉੜੀ ਕੱਚਿਆਂ ਦੇ ਮੁਤੱਲਕ ਕਹੀ ਹੈ-

*ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ।*
*ਥਲ ਵਿਚ ਤਪਨਿ ਭਠੀਆ ਕਿਉ ਲਹੈ ਪਿਆਸਾ।*
*ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ।*
*ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ।*
*ਬਾਜੀਗਰ ਦੀ ਖੇਡ ਜਿਉ ਸਭੁ ਕੂੜੁ ਤਮਾਸਾ।*
*ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ॥ ੭॥*

(ਵਾਰ ੩੬, ਪ: ੭)

ਨਿਰਾਸਤਾ ਪੱਲੇ ਪਏਗੀ। ਮਸਕੀਨ ਸਾਹਿਬ ਇਕ ਗੱਲ ਹਮੇਸ਼ਾ ਕਹਿੰਦੇ ਸਨ ਕਿ ਕੱਚੀ ਰੋਟੀ ਬੀਮਾਰੀ ਨੂੰ ਜਨਮ ਦਿੰਦੀ ਹੈ। ਭੋਜਨ ਕੱਚਾ ਬੰਦੇ ਦੇ ਸਰੀਰ ਨੂੰ ਰੋਗੀ ਕਰ ਦਿੰਦਾ ਹੈ। ਕੱਚਾ ਮਿੱਤਰ ਅੱਧ ਵਿਚ ਡੋਬ ਦਿੰਦਾ ਹੈ। ਕੱਚੇ ਰਸਤੇ 'ਤੇ ਲੋਕ ਫਿਸਲ ਜਾਂਦੇ ਹਨ ਤੇ ਪਿਆਰਿਉ ! ਜਿਹੜੇ ਅੰਦਰੋਂ ਹੀ ਕੱਚੇ ਹਨ, ਉਨ੍ਹਾਂ 'ਤੇ ਵਿਸ਼ਵਾਸ ਮੂਰਖਤਾ ਹੈ। ਕੱਚੇ ਦਾ ਅਰਥ ਹੈ ਜਿਸਦੇ ਅੰਦਰ ਝੂਠ ਹੈ।

ਕਬੀਰ ਸਾਹਿਬ ਨੇ ਦੋ ਸਲੋਕ ਕਹੇ ਹਨ। ਪੱਕਾ ਗੁਰੂ ਕੀ ਮੰਗਦਾ ਹੈ ? ਧਨ, ਲੋਕਾਂ ਦੀਆਂ ਜ਼ਮੀਨਾਂ, ਲੋਕਾਂ ਦੀਆਂ ਧੀਆਂ ਭੈਣਾਂ ਦੀ ਪੱਤ? ਬਿਲਕੁਲ ਨਹੀਂ। ਉਹ ਤਾਂ ਕਹਿੰਦਾ ਹੈ ਕਿ ਮੈਂ ਚਾਹੁੰਦਾ ਹਾਂ, ਜੇ ਤੂੰ ਮੇਰੇ ਕੋਲ ਆਇਆ ਹੈਂ ਤਾਂ ਮੇਰੇ ਕੋਲ ਧਨ ਲੈ ਕੇ ਨਾ ਆਈਂ। ਜੇ ਪੱਕਿਆਂ ਨਾਲ ਖੇਡ ਖੇਡਣੀ ਹੈ ਤਾਂ ਇਥੇ ਚੇਤੇ ਰੱਖੀਂ, ਸਿਰ ਨੂੰ ਲੈ ਕੇ ਆਈਂ।

*ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥*
*ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ॥*

(ਅੰਗ ੧੩੭੭)

ਪਿੰਡਾਂ ਵਿਚ ਅਸੀਂ ਕੋਹਲੂ ਤੋਂ ਤੇਲ ਕਢਾਉਣ ਜਾਂਦੇ ਹਾਂ। ਕਿੰਨੇ-ਕਿੰਨੇ ਦਿਨ ਸਰ੍ਹੋਂ ਪਕਾਈ ਜਾਂਦੀ ਹੈ। ਕੱਚੀ ਸਰ੍ਹੋਂ ਦੀ ਘਾਣੀ ਵਿਚੋਂ ਨਾ ਕਦੀ ਤੇਲ ਨਿਕਲਿਆ ਤੇ ਨਾ ਕਦੀ ਖੱਲ ਨਿਕਲੀ। ਦੂਜਾ ਬਚਨ ਕੀਤਾ-

*ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ॥*
*ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ॥*

(ਅੰਗ ੧੩੭੭)

ਅਸੀਂ ਲੋਕ ਗੁਰੂ ਗ੍ਰੰਥ ਸਾਹਿਬ ਜੀ ਦੀ ਖ਼ੁਦ ਬਾਣੀ ਪੜ੍ਹਦੇ ਹਾਂ, ਖ਼ੁਦ ਅਸੀਂ ਕਹਾਂਗੇ ਕਿ ਕਥਾ ਹੁੰਦੀ ਹੈ, ਕੀਰਤਨ ਹੁੰਦਾ ਹੈ, ਪਾਠ ਹੁੰਦੇ ਹਨ, ਕੋਈ ਸ਼ੱਕ ਨਹੀਂ, ਇਹ ਮੇਰੀ ਰੋਟੀ ਦਾ ਵਸੀਲਾ ਹੋ ਸਕਦਾ ਹੈ ਪਰ ਮੈਂ ਇਕੱਲਿਆਂ ਬੈਠ ਕੇ ਵੀ ਆਪਣੀ ਆਤਮਾ ਨੂੰ ਗੁਰੂ ਦੇ ਸਾਹਮਣੇ ਰੱਖ ਕੇ ਕਦੀ ਬਾਣੀ ਪੜ੍ਹੀ ਹੈ ? ਕਦੀ ਮੈਂ ਆਪਣੇ ਲਈ ਸਿਮਰਨ ਕੀਤਾ ਹੈ ? ਧੰਨ

ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਨੇ ਕਿਹਾ ਹੈ ਕਿ ਸਿੱਖ ਇੰਨਾ ਕੁ ਬਾਣੀ ਵਿਚ ਜੁੜੇ ਕਿ ਇਸਦੇ ਅੰਦਰ ਦੀ ਮੈਲ ਬਾਣੀ ਆਪਣੇ ਆਪ ਧੋ ਦੇਵੇਗੀ।

ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੇ ਜੀਵਨ ਨੂੰ ਦੇਖਕੇ ਸ਼ਹਾਦਤਾਂ ਦੇ ਜਾਮ ਪੀਣ ਵਾਲਿਆਂ ਨੇ ਵੀ ਗੁਰੂ ਦੇ ਜੀਵਨ ਦੀ ਦੁਹਾਈ ਦੇ ਕੇ ਕਿਹਾ ਕਿ ਮੇਰੇ ਗੁਰੂ ਵਰਗਾ ਨਾ ਕੋਈ ਸੀ, ਨਾ ਕੋਈ ਹੈ ਤੇ ਨਾ ਕੋਈ ਹੋਵੇਗਾ। ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਕ ਘਟਨਾ ਦਰਜ ਕੀਤੀ ਹੈ। ਉਸ ਘਟਨਾ ਨੂੰ ਜੇ ਕਿਤੇ ਅੱਖਾਂ ਦੇ ਸਾਹਮਣੇ ਲੈ ਆਈਏ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਤੋਂ ਸਿੱਖ ਬਾਰ ਬਾਰ ਕੁਰਬਾਨ ਜਾਏਗਾ। ਉਹ ਦੋ ਪਿਉ ਤੇ ਪੁੱਤਰ ਹਨ। ਇਤਿਹਾਸ ਨੇ ਉਹਨਾਂ ਦੇ ਜੀਵਨ ਬੜੇ ਵਿਸਥਾਰ ਨਾਲ ਦਿੱਤੇ ਹਨ ਪਰ ਜਿਸ ਦਿਨ ਅਰਦਾਸ ਕੀਤੀ ਜਾਂਦੀ ਹੈ ਤਾਂ ਉਹਨਾਂ ਪਿਉ ਪੁੱਤਰਾਂ ਨੂੰ ਹਰ ਸਿੱਖ ਅਰਦਾਸ ਵਿਚ ਚੇਤੇ ਕਰਦਾ ਹੈ। ਚਰਖੜੀਆਂ 'ਤੇ ਚੜ੍ਹੇ। ਭਾਵੇਂ ਅਨੇਕਾਂ ਚੜ੍ਹੇ ਹਨ ਪਰ ਜਦੋਂ ਚਰਖੜੀ 'ਤੇ ਚੜ੍ਹਨ ਦੀ ਵਿਸਥਾਰ ਨਾਲ ਗੱਲ ਸਰਦਾਰ ਸੁਬੇਗ ਸਿੰਘ ਦੀ ਗੱਲ ਕਰਾਂਗੇ। ਸੁਬੇਗ ਸਿੰਘ ਸਿਆਣਾ ਹੈ, ਵਿਦਵਾਨ ਹੈ ਤੇ ਰੱਬ ਨੇ ਸੁਹੱਪਣ ਵੀ ਅੱਤ ਦਰਜੇ ਦਾ ਦਿੱਤਾ ਹੈ। ਬਾਪ ਸਰਕਾਰੀ ਠੇਕੇਦਾਰ ਹੈ, ਪਰ ਚੇਤੇ ਰੱਖਿਉ, ਅੱਜ ਤਾਂ ਸਾਡੀ ਜ਼ਬਾਨ ਵਿਚ ਸ਼ਬਦ ਹਨ, ਇਕੱਲੇ ਸ਼ਬਦ ਨਹੀਂ ਕਿ ਕਿਉਂ ਨਹੀਂ ਅਸੀਂ ਤਰੱਕੀ ਕਰਦੇ ਪਏ ? ਜਿੰਨਾ ਸ਼ੱਕ ਸਿੱਖਾਂ ਵਿਚ ਪੈਦਾ ਹੋ ਚੁੱਕਾ ਹੈ ਸ਼ਾਇਦ ਇੰਨਾ ਕਿਸੇ ਹੋਰ ਫਿਰਕੇ ਵਿਚ ਨਹੀਂ।

ਸਰਦਾਰ ਸੁਬੇਗ ਸਿੰਘ ਜਿਸ ਦਿਨ ਨਵਾਬੀ ਲੈ ਕੇ ਆਇਆ, ਤਾਂ ਕਿਸੇ ਨੇ ਦੀਵਾਨ ਦੇ ਨੇੜੇ ਫੱੜਕਣ ਨਾ ਦਿੱਤਾ। ਕਿਸੇ ਨੇ ਇਹ ਸ਼ਬਦ ਕਹੇ ਸਨ ਕਿ ਇਹ ਸਰਕਾਰੀਆ ਹੈ, ਇਹ ਹਕੂਮਤ ਨਾਲ ਮਿਲਿਆ ਹੋਇਆ ਹੈ, ਪਰ ਉਸਨੇ ਇਕੋ ਗੱਲ ਕਹੀ ਸੀ ਕਿ ਚੇਤੇ ਰੱਖਿਉ, ਅੱਜ ਦੇ ਕਹੇ ਹੋਏ ਸ਼ਬਦ ਨਹੀਂ, ਜਿਸ ਦਿਨ ਗੁਰੂ ਕਿਤੇ ਦਿਨ ਲਿਆਵੇਗਾ, ਉਸ ਦਿਨ ਨਤਾਰਾ ਹੋਵੇਗਾ ਕਿ ਕੱਚ ਕੀ ਹੈ ਤੇ ਪੱਕ ਕੀ ਹੈ। ਉਹਨਾਂ ਕਿਹਾ ਸੀ ਕਿ ਅਸੀਂ ਨਵਾਬੀ ਨਹੀਂ ਲੈਣੀ, ਅਸੀਂ ਪਾਤਸ਼ਾਹੀ ਦਾ ਦਾਅਵਾ ਕਰਦੇ ਹਾਂ। ਉਸ ਸਿਆਣੇ ਨੇ ਕਿਹਾ ਸੀ ਕਿ ਇਕ ਗੱਲ ਚੇਤੇ ਰੱਖਿਉ, ਜੇ ਲੋਕਾਂ 'ਤੇ ਪਾਤਸ਼ਾਹੀ ਕਰਨੀ ਹੈ ਤਾਂ ਪਹਿਲਾਂ ਨਵਾਬੀ ਕਰਕੇ ਦਿਖਾਉ। ਜਦੋਂ ਕੁਝ ਪਿੰਡਾਂ ਦੀ ਨਵਾਬੀ ਕਰੋਗੇ ਤਾਂ ਦੁਨੀਆਂ ਕਹੇਗੀ ਕਿ ਇਹਨਾਂ ਨਵਾਬਾਂ ਦੀ ਥਾਂ 'ਤੇ ਇਹ ਪਾਤਿਸ਼ਾਹ ਚਾਹੀਦੇ ਹਨ। ਸਰਦਾਰ ਸੁਬੇਗ ਸਿੰਘ ਨਵਾਬੀ ਲੈ ਕੇ ਆਏ। ਜਿਸ ਦਿਨ ਸਮਾਂ ਆਇਆ ਸਿੱਖੀ ਦੀ ਪਰਖ ਦਾ, ਪਿਉ ਤੇ ਪੁੱਤਰ ਨੂੰ ਚਰਖੜੀ 'ਤੇ ਚਾੜ੍ਹਨ ਲੱਗੇ। ਚਰਖੜੀ ਸਾਹਮਣੇ ਹੈ ਤੇ ਪੁੱਤਰ ਨੂੰ ਚਰਖੜੀ 'ਤੇ ਘੁੰਮਾਇਆ ਗਿਆ। ਉਹ ਬੇਹੋਸ਼ ਨਹੀਂ ਹੋਇਆ। ਪਹਿਲਾਂ ਘੁੰਮਾਇਆ, ਅਨੇਕਾਂ ਡਰਾਵੇ ਦਿੱਤੇ, ਅਖ਼ੀਰ 'ਤੇ ਜਦੋਂ ਸੁਬੇਗ ਸਿੰਘ ਦੇ ਕੋਲ ਗੱਲ ਆਈ ਤਾਂ ਇਕੋ ਗੱਲ ਕਹੀ ਸੀ ਕਿ ਲੋਕ ਪੁੱਤਰਾਂ ਲਈ ਸਭ ਕੁਝ ਕਰਦੇ ਹਨ। ਮੈਂ ਇਕ ਬੇਨਤੀ ਕਰਾਂ, ਕਈ ਗੱਲਾਂ ਅਜਿਹੀਆਂ ਹਨ, ਖਿਮਾ ਕਰਿਉ, ਟੀਕਿਆਂ ਵਿਚੋਂ ਨਹੀਂ ਮਿਲਣੀਆਂ। ਕਦੀ ਗੁਰੂ ਨੂੰ ਦਿਲੋਂ ਪਿਆਰ ਕਰੋ, ਜਿਹੜੇ ਸੀਨੇ ਵਿਚੋਂ ਅਰਥ ਨਿਕਲਣੇ ਹਨ, ਉਹ ਕਾਗ਼ਜ਼ਾਂ ਵਿਚੋਂ ਨਹੀਂ ਮਿਲਣੇ। ਉਹ ਅਰਥ ਗਿਆਨੀ ਨਹੀਂ ਕਰਦੇ ਦਿੱਸਣਗੇ

ਜ਼ਿਆਦਾ, ਉਹ ਅਰਥ ਜਾਂ ਕੋਈ ਜੋੜਿਆਂ ਵਿਚ ਬੈਠਾ ਕਰਦਾ ਹੋਵੇਗਾ ਜਾਂ ਕੋਈ ਭਾਂਡੇ ਮਾਂਜਦਾ ਹੋਇਆ ਕਰਦਾ ਹੋਵੇਗਾ। ਸਿੱਖੀ ਅਨੁਭਵ ਹੈ। ਅਸੀਂ ਇਕ ਸ਼ਬਦ ਬੜਾ ਸੋਹਣਾ ਪੜ੍ਹਾਉਂਦੇ ਹਾਂ-

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥*

(ਅੰਗ ੪੯੬)

ਜੇਕਰ ਦੁਨੀਆਂ ਵਿਚ ਕੋਈ ਵੀ ਕੰਮ ਕੀਤਾ ਜਾਂਦਾ ਹੈ ਤਾਂ ਉਹ ਮਰ ਚੁੱਕਿਆਂ ਲਈ ਨਹੀਂ, ਬਹੁਤਾ ਕਰਕੇ ਆਉਣ ਵਾਲੀਆਂ ਨਸਲਾਂ ਲਈ ਕੀਤਾ ਜਾਂਦਾ ਹੈ। ਘਰ ਬਣਾਉਂਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਪੁੱਤਰ ਪੋਤਰੇ ਚਾਰ ਦਿਨ ਸੁੱਖ ਨਾਲ ਰਹਿਣਗੇ, ਮੈਂ ਹੱਡ-ਭੰਨਵੀਂ ਮਿਹਨਤ ਕੀਤੀ ਹੈ। ਜੋ ਮੈਂ ਕਮਾ ਸਕਿਆ ਹਾਂ, ਉਸ ਨਾਲ ਆਉਣ ਵਾਲੀਆਂ ਪੀੜ੍ਹੀਆਂ ਆਰਾਮ ਨਾਲ ਸੁੱਖ ਮਾਨਣਗੀਆਂ, ਜਾਣ ਵਾਲੀਆਂ ਨਹੀਂ। ਦੁਨੀਆਂ ਦਾ ਧਨ ਦੁਨੀਆਂ ਦੇ ਕੰਮ ਆਉਣ ਵਾਲੀਆਂ ਨਸਲਾਂ ਲਈ ਹੈ, ਪਰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨਾਲ ਜੁੜੋ। ਇਹ ਆਉਣ ਵਾਲੀਆਂ ਨਸਲਾਂ ਦਾ ਕੇਵਲ ਭਲਾ ਹੀ ਨਹੀਂ, ਸਗੋਂ ਗੁਰੂ ਦੀ ਬਾਣੀ ਤੇਰੇ ਮਰ ਚੁੱਕੇ ਬੱਚੇ ਤੇ ਵਡੇਰਿਆਂ ਦਾ ਵੀ ਭਲਾ ਕਰ ਦੇਵੇਗੀ।

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*

(ਅੰਗ ੪੯੬)

ਆਉਣ ਵਾਲਿਆਂ ਲਈ ਤਾਂ ਦੁਨੀਆਂ ਬਹੁਤ ਕੁਝ ਪੈਦਾ ਕਰ ਸਕਦੀ ਹੈ ਪਰ ਜਾਣ ਵਾਲਿਆਂ ਦਾ ਭਲਾ ਕੇਵਲ ਗੁਰੂ ਦੀ ਬਾਣੀ ਹੀ ਕਰਦੀ ਹੈ। ਅੱਜ ਬਾਪ ਨੂੰ ਕਾਜ਼ੀ ਨੇ ਕਿਹਾ ਸੀ ਕਿ ਲੋਕ ਪੁੱਤਰਾਂ ਦੀ ਖ਼ਾਤਰ ਬਹੁਤ ਕੁਝ ਕਰਦੇ ਹਨ, ਤੇਰਾ ਇਕੋ ਇਕ ਪੁੱਤਰ ਹੈ, ਆਪਣੇ ਪੁੱਤਰ ਨੂੰ ਬਚਾ ਲੈ। ਪੁੱਤਰ ਬੱਚ ਜਾਏਗਾ ਤਾਂ ਤੇਰੀਆਂ ਆਉਣ ਵਾਲੀਆਂ ਨਸਲਾਂ ਬੱਚ ਜਾਣਗੀਆਂ। ਪਰ ਭਾਈ ਸੁਬੇਗ ਸਿੰਘ ਦਾ ਧਿਆਨ ਉਸ ਗੁਰੂ ਵੱਲ ਗਿਆ ਤੇ ਕਹਿਣ ਲੱਗੇ ਕਿ ਤੂੰ ਮੈਨੂੰ ਇਹ ਗੱਲ ਲਿਖ ਕੇ ਦੇ ਸਕਦਾ ਹੈਂ ਕਿ ਮੌਤ ਕੋਈ ਨਹੀਂ, ਉਹ ਕਹਿੰਦਾ ਹੈ ਕਿ ਮੌਤ ਤਾਂ ਇਕ ਦਿਨ ਆਏਗੀ। ਉਹ ਕਹਿੰਦਾ ਹੈ ਕਿ ਮੌਤ ਤੋਂ ਬਾਅਦ ਜਦੋਂ ਤੁਰਾਂਗਾ ਤੇ ਤੇਰੀ ਗੱਲ ਮਨਾਂਗਾ ਤਾਂ ਮੇਰਾ ਰਸਤਾ ਹੋਰ ਬਣ ਜਾਏਗਾ, ਪਰ ਜਿਸ ਰਸਤੇ ਤੋਂ ਲੰਘਾਂਗਾ ਉਥੇ ਧੰਨ ਗੁਰੂ ਗੋਬਿੰਦ ਸਿੰਘ ਖਲੋਤੇ ਹੋਣਗੇ ਅਤੇ ਬਾਬਾ ਫਤਿਹ ਸਿੰਘ 7 ਸਾਲ ਦੀ ਉਮਰ ਦਾ ਉਹਨਾਂ ਦੀ ਗੋਦ ਵਿਚ ਹੋਵੇਗਾ। ਮੈਨੂੰ ਆਵਾਜ਼ ਮਾਰ ਕੇ ਕਹਿਣਗੇ- ਸੁਬੇਗ ਸਿੰਘਾ, ਮੈਂ ਤੇਰੀ ਖ਼ਾਤਰ ਆਪਣੇ ਚਾਰੇ ਵਾਰ ਕੇ ਆ ਗਿਆ, ਤੂੰ ਇਕ ਦੀ ਖ਼ਾਤਰ ਮੇਰੀ ਸਿੱਖੀ ਨੂੰ ਛੱਡ ਗਿਆ। ਰਤਨ ਸਿੰਘ ਭੰਗੂ ਦੇ ਸ਼ਬਦ ਹਨ-

*ਸਿਖਨ ਕਾਜ ਗੁਰੂ ਹਮਾਰੇ।*
*ਸੀਸ ਦੀਏ ਨਿਜ ਸਣ ਪਰਿਵਾਰੇ।*

*ਚਾਰੇ ਪੁੱਤਰ ਜਾਨ ਕੁਹਾਏ।*
*ਸੋ ਚੰਡੀ ਕੀ ਭੇਟ ਚੜਾਏ।*
*ਹਮਰੇ ਕਾਰਨ ਗੁਰ ਕੁਲ ਗਵਾਈ।*
*ਹਮ ਕੁਲ ਰਾਖੈ ਕਵਨ ਵਡਾਈ।*

ਸਾਡੀ ਖ਼ਾਤਰ ਗੁਰੂ ਨੇ ਆਪਾ ਕੁਰਬਾਨ ਕੀਤਾ। ਤੁਰਨ ਲੱਗਿਆਂ ਨੰਦੇੜ ਸਾਹਿਬ ਤਿੰਨ ਗੱਲਾਂ ਤੈਨੂੰ ਕਹਿ ਕੇ ਗਏ ਕਿ ਚੇਤੇ ਰੱਖੀਂ ਗੁਰੂ ਗ੍ਰੰਥ ਸਾਹਿਬ ਦੀ ਆਰੰਭਤਾ ਇਕ ਓਅੰਕਾਰ ਹੈ, ਇਕ ਤੋਂ ਬਿਨਾਂ ਦੂਜੇ ਵੱਲ ਝਾਕੀਂ ਨਾ। ਜੇ ਆਪਣੇ ਅੰਦਰ ਨੂੰ ਪਰਚਾਉਣਾ ਹੀ ਹੈ ਤਾਂ ਸ਼ਬਦ ਨਾਲ ਹੀ ਪਰਚਾ ਭਾਈ ਤੇ ਜੇ ਕੱਲ ਨੂੰ ਤੂੰ ਚਾਹੁੰਦਾ ਹੈਂ ਕਿ ਗੁਰੂ ਗੋਬਿੰਦ ਸਿੰਘ ਮੈਂ ਤੇਰੇ ਦਰਸ਼ਨ ਕਰਨੇ ਹਨ ਤਾਂ ਮੈਂ ਕੁਝ ਨਹੀਂ ਤੇਰੇ ਤੋਂ ਲੁਕਾਉਂਦਾ। ਅੱਜ ਤੋਂ ਬਾਅਦ ਮੈਂ ਤੇਰੇ ਵਿਚ ਬੈਠਾਂਗਾ। ਤੂੰ ਬਾਣੀ ਪੜ੍ਹ ਕੇ ਸ਼ੀਸ਼ੇ ਵਿਚੋਂ ਦੇਖੀਂ, ਮੈਂ ਤੇਰੇ ਵਿਚੋਂ ਬੋਲਾਂਗਾ।

ਤਿੰਨ ਸ਼ਬਦ ਅਸੀਂ ਸਾਰੇ ਕਹਿੰਦੇ ਹਾਂ-

*ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ*

ਪਰਚਾ ਦਾ ਅਰਥ ਹੈ ਮਨ ਨੂੰ ਪਰਚਾਉਣਾ। ਤੀਜੀ ਗੱਲ ਇਹ ਨਾ ਕਹੀਂ ਕਿ ਦੀਦਾਰ ਕਿਸੇ ਹੋਰ ਦਾ, ਕਹਿਣ ਲੱਗੇ ਅੱਜ ਤੋਂ ਬਾਅਦ ਦੀਦਾਰ ਵੀ ਤੈਨੂੰ ਦਿੱਤਾ। ਬਸ ਖ਼ਾਲਸੇ ਨੂੰ ਦੇਖ ਲਈਂ। ਉਸਦੇ ਵਿਚੋਂ ਮੈਂ ਤੈਨੂੰ ਦਿੱਸਾਂਗਾ।

*ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ।*

ਸੱਚ ਨੂੰ ਜੱਪਾਂਗੇ ਸੱਚ ਹੋਵਾਂਗੇ, ਸੱਚ ਨੂੰ ਜੱਪਾਂਗੇ ਸੱਚ ਦਾ ਰੂਪ ਬਣਾਂਗੇ। ਸਿਫ਼ਤ-ਸਲਾਹ ਕਰਦਿਆਂ ਹੋਇਆਂ ਸਾਡਾ ਅੰਦਰ ਇੰਨਾ ਤਾਕਤਵਾਰ ਹੋ ਸਕਦਾ ਹੈ ਕਿ ਗੁਰਮੁਖੋ ! ਹਰ ਮੁਸੀਬਤ ਦਾ ਮੁਕਾਬਲਾ ਕੀਤਾ ਜਾ ਸਕਦਾ ਹੈ ਜੇ ਅੰਦਰ ਵਾਹਿਗੁਰੂ ਦਾ ਨਾਮ ਟਿੱਕ ਜਾਏ। ਜੇ ਅਡੋਲ ਨਾਲ ਜੁੜੇਂਗਾ ਤਾਂ ਅਡੋਲ ਹੋਵੇਂਗਾ। ਅਸੀਂ ਮਾਇਆ ਨਾਲ ਜੁੜਦੇ ਹਾਂ। ਮਾਇਆ ਤਾਂ ਖ਼ੁਦ ਡੋਲਦੀ ਹੈ। ਬਾਬਾ ਜੀ ਨੇ ਕਿਹਾ ਕਿ ਮਾਇਆ ਕਦੀ ਟਿੱਕਦੀ ਨਹੀਂ।

ਇਕ ਬੰਦਾ ਬੱਦਲਾਂ ਦੀ ਛਾਂ ਨੂੰ ਜੱਫਾ ਮਾਰ ਕੇ ਬੈਠਾ ਰਹੇ, ਉਹ ਜਿਹੜੀ ਛਾਂ ਆਪ ਕਦੀ ਵੀ ਨਹੀਂ ਟਿੱਕਦੀ, ਇਸਨੇ ਕਿਸੇ ਨੂੰ ਅਡੋਲਤਾ ਕੀ ਦੇਣੀ ਹੈ। ਹੜ੍ਹ ਦੇ ਪਾਣੀ ਉੱਪਰ ਭਰੋਸਾ ਕਰਕੇ ਬੰਦਾ ਬੈਠ ਜਾਏ ਤਾਂ ਹੱੜ੍ਹ ਦਾ ਪਾਣੀ ਤਾਂ ਸਥਿਰ ਨਹੀਂ ਰਹਿੰਦਾ, ਇਸ ਉੱਪਰ ਭਰੋਸਾ ਕਰਨ ਵਾਲਾ ਸਥਿਰ ਕਿਵੇਂ ਰਹਿ ਜਾਏਗਾ। ਮਾਇਆ ਟਿੱਕਦੀ ਨਹੀਂ। ਬਾਬਾ ਜੀ ਨੇ ਕਿਹਾ-

*ਮਾਈ ਮਾਇਆ ਛਲੁ ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥*

(ਅੰਗ ੭੧੭)

ਅਡੋਲ ਦੇ ਨੇੜੇ ਰਹਿ ਕੇ ਹੀ ਅਡੋਲ ਬਣਿਆ ਜਾ ਸਕਦਾ ਹੈ। ਡੋਲਣ ਵਾਲੇ ਦੇ ਨੇੜੇ ਰਹਿ ਕੇ ਕਦੀ ਅਡੋਲਤਾ ਨਹੀਂ ਮਿਲਦੀ। ਸਤਿਗੁਰੂ ਨੇ ਬਾਣੀ ਵਿਚ ਸਾਡੀਆਂ ਕਮਜ਼ੋਰੀਆਂ ਲਈ ਤੇ ਕਮਜ਼ੋਰੀਆਂ ਤੋਂ ਬਾਅਦ ਮਿਲੇ ਹੋਏ ਬੱਲ ਦਾ ਵੀ ਜ਼ਿਕਰ ਕੀਤਾ ਹੈ। ਆਪ ਜੀ ਬਾਣੀ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਦੋ ਸਲੋਕ ਪੜ੍ਹਦੇ ਹੋ, ਭਾਵੇਂ ਉਹ ਦੋਹਰਾ ਹੈ। ਉਥੇ ਪਹਿਲਾਂ ਕਿਹਾ ਕਿ ਸਿਮਰਨ ਤੋਂ ਬਿਨਾਂ ਅੰਦਰ ਦੀ ਕਮਜ਼ੋਰੀ ਕੀ ਹੈ ਤੇ ਜੇ ਸਿਮਰਨ ਆ ਜਾਏ, ਫਿਰ ਤਾਕਤ ਕੀ ਹੈ। ਇਥੇ ਬਚਨ ਅਸੀਂ ਪੜ੍ਹਦੇ ਹਾਂ-

*ਬਲੁ ਛੁਟਕਿਓ ਬੰਧਨ ਪਰੇ*

ਅੰਦਰ ਦੀ ਤਾਕਤ ਚਲੀ ਗਈ ਤੇ ਵਿਕਾਰਾਂ ਨੇ ਆ ਕੇ ਸਾਨੂੰ ਬੰਦਨ ਪਾ ਲਏ।

*ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*

(ਅੰਗ ੧੪੨੯)

ਇਸਦਾ ਮਤਲਬ ਬੰਦਾ ਆਤਮ ਬੱਲ ਤੋਂ ਨਿਰਬਲ ਹੈ। ਇਸਨੂੰ ਬੰਧਨ ਪੈ ਗਏ ਜਿਸ ਦਾ ਕੋਈ ਉਪਾਅ ਨਹੀਂ। ਅਗਲੇ ਸਲੋਕ ਵਿਚ ਕਹਿ ਦਿੱਤਾ ਕਿ ਜੇ ਤੈਨੂੰ ਅਰਦਾਸ ਕਰਨ ਦੀ ਜਾਚ ਆ ਗਈ ਤਾਂ ਫਿਰ-

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

(ਅੰਗ ੧੪੨੯)

ਬਾਬਾ ਜੀ ਕਹਿੰਦੇ ਹਨ ਕਿ ਜੇ ਤੂੰ ਆਪਣੇ ਅੰਦਰ ਨੂੰ ਜੀਉਣਾ ਚਾਹੁੰਦਾ ਹੈਂ ਤਾਂ ਫਿਰ ਦੇਖ-

*ਵੇਲਿ ਪਿੰਞਾਇਆ ਕਤਿ ਵੁਣਾਇਆ॥*
*ਕਟਿ ਕੁਟਿ ਕਰਿ ਖੁੰਬਿ ਚੜਾਇਆ॥*

ਲੋਹਾ ਵਢੇ

ਲੋਹਾ ਕੱਪੜੇ ਨੂੰ ਕੱਟਦਾ ਪਿਆ ਹੈ।

*ਦਰਜੀ ਪਾੜੇ ਸੂਈ ਧਾਗਾ ਸੀਵੈ॥*

ਸੂਈ ਤੇ ਧਾਗਾ ਪਾਟੇ ਨੂੰ ਸੀਉਂਦਾ ਹੈ। ਤੂੰ ਕਈ ਜਨਮਾਂ ਦਾ ਰੱਬ ਤੋਂ ਵਿਛੜਿਆ ਹੋਇਆ ਹੈਂ,

*ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥*

(ਅੰਗ ੯੫੫)

ਜੇ ਤੂੰ ਸਿਫ਼ਤ ਕਰੇਂਗਾ, ਵਾਹਿਗੁਰੂ ਵਾਹਿਗੁਰੂ ਜੱਪੇਂਗਾ ਤਾਂ ਸਿਮਰਨ ਕਰਦਿਆਂ ਕਰਦਿਆਂ ਪਿਆਰਿਆ, ਇਕ ਦਿਨ ਅਜਿਹਾ ਆਵੇਗਾ ਕਿ ਤੇਰਾ ਅੰਦਰ ਰੱਬ ਦੇ ਚਰਨਾਂ ਵਿਚ ਸੀਤਾ ਜਾਏਗਾ। ਸੱਚ ਦੇ ਲਾਏ ਹੋਏ ਟਾਂਕੇ ਕਦੀ ਵੀ ਉਖੜਦੇ ਨਹੀਂ। ਹਜ਼ੂਰ ਨੇ ਇਥੇ ਪਹਿਲਾ ਬਚਨ ਕਿਹਾ ਕਿ ਪਿਆਰਿਆ ਦੇਖ,

*ਹੋਇ ਪੁਰਾਣਾ ਕਪੜੁ ਪਾਟੈ*

ਸਮਝਾਉਣ ਲਈ ਕਿਹਾ ਕਿ ਜਿਵੇਂ ਸੂਈ ਧਾਗਾ ਪਾਟੇ ਕੱਪੜੇ ਸੀਉਂਦਾ ਹੈ, ਇਸੇ ਤਰ੍ਹਾਂ ਰੱਬ ਦੀ ਸਿਫ਼ਤ-ਸਲਾਹ ਪਾਟੇ ਹੋਏ ਮਨਾਂ ਨੂੰ ਰੱਬ ਨਾਲ ਮਿਲਾਉਂਦੀ ਹੈ।

*ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ॥*

ਬਾਬਾ ਜੀ ਨੇ ਆਪਣਾ ਪ੍ਰਕਰਨ ਬਦਲ ਦਿੱਤਾ ਹੁਣ ਕਹਿੰਦੇ ਹਨ ਕਿ ਕੱਪੜਾ ਪਾਟ ਜਾਏ ਤਾਂ ਸੂਈ ਧਾਗਾ ਉਸਨੂੰ ਪਰਤ ਕੇ ਗੰਢ ਲੈਂਦਾ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਿਹੜਾ ਕੱਪੜਾ ਪੁਰਾਣਾ ਹੋ ਗਿਆ ਹੈ, ਮਹੀਨਾ ਕੱਟ ਜਾਏਗਾ ਟਾਂਕੇ ਲਾਇਆਂ, ਪੰਦਰਾਂ ਦਿਨ ਕੱਟ ਜਾਏਗਾ ਪਰ ਜਿਹੜਾ ਅੰਦਰ ਦਾ ਸੱਚ ਹੈ, ਉਹ ਮਹੀਨਾ ਨਹੀਂ, ਉਹ ਪੰਦਰਾਂ ਦਿਨ ਨਹੀਂ, ਸੱਚ ਜਾਣ ਹੇ ਗੁਰੂ ਕੇ ਲਾਲ ! ਜਦੋਂ ਸੱਚ ਅੰਦਰ ਪ੍ਰਗਟ ਹੋ ਜਾਏ ਤਾਂ ਸਰੀਰ ਦੇ ਸੜਨ ਤੋਂ ਬਾਅਦ ਵੀ ਅੰਦਰ ਵਾਲਾ ਸੱਚ ਕਦੀ ਸੜਦਾ ਨਹੀਂ।

*ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ॥*

ਸਾਹਿਬ ਕਹਿਣ ਲੱਗੇ-

*ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥*

(ਅੰਗ ੯੫੬)

ਸੱਚ ਕਦੀ ਪੁਰਾਣਾ ਨਹੀਂ ਹੁੰਦਾ, ਕੂੜ ਪੁਰਾਣਾ ਹੋ ਜਾਂਦਾ ਹੈ। ਝੂਠ ਦਾ ਰੱਸ ਨਹੀਂ ਰਹਿੰਦਾ, ਸੱਚ ਦਾ ਰੱਸ ਸਦਾ ਹੈ। ਉਹ ਪ੍ਰਮਾਤਮਾ ਜਿਹੜਾ ਜੁੱਗਾਂ ਪਹਿਲਾਂ ਸੀ, ਕਈ ਜੁੱਗ ਬਤੀਤ ਹੋਣ ਤੋਂ ਬਾਅਦ ਵੀ ਉਹ ਪੁਰਾਣਾ ਨਹੀਂ ਹੋਇਆ, ਉਹ ਫਿਰ ਨਵੇਂ ਦਾ ਨਵਾਂ ਹੈ। ਲੋਕਾਂ ਦੀ ਸੁਰਤੀ ਪੁਰਾਣੀ ਹੋ ਸਕਦੀ ਹੈ ਕਿ ਦੇਖੋ ਜੀ, ਉਦੋਂ ਵੀ ਬਾਣੀ, ਹੁਣ ਵੀ ਬਾਣੀ। ਨਹੀਂ ਪਿਆਰਿਉ ! ਸੱਚ ਕਦੀ ਵੀ ਪੁਰਾਣਾ ਨਹੀਂ ਹੁੰਦਾ। ਜਿਹੜਾ ਪ੍ਰਹਿਲਾਦ ਦੇ ਨੇੜੇ ਸੱਚ ਸੀ, ਉਹ ਅੱਜ ਵੀ ਨਵਾਂ ਹੈ। ਜਿਹੜਾ ਧਰੂ ਦੇ ਨੇੜੇ ਸੱਚ ਸੀ, ਉਹ ਅੱਜ ਵੀ ਨਵਾਂ ਹੈ। ਜਿਹੜਾ ਰਾਜੇ ਜਨਕ ਵੇਲੇ ਸੱਚ ਸੀ, ਉਹ ਅੱਜ ਵੀ ਸੱਚ ਹੈ। ਈਸਾ ਵੇਲੇ ਜੋ ਸੱਚ ਸੀ, ਉਹ ਅੱਜ ਵੀ ਸੱਚ ਹੈ। ਬਾਬਾ ਜੀ ਦੇ ਨੇੜੇ ਸੱਚ ਹੈ। ਉਹ ਤਾਂ ਗੱਲ ਹੀ ਮੁਕਾ ਦਿੰਦੇ ਹਨ ਕਿ-

*ਸਾਹਿਬੁ ਮੇਰਾ ਨੀਤ ਨਵਾ॥*

(ਅੰਗ ੬੬੦)

ਹਜ਼ੂਰ ਕਹਿੰਦੇ ਹਨ, ਫਿਰ ਜਿਹੜੇ ਸੱਚ ਨਾਲ ਜੁੜੇ ਹਨ ਉਹ ਖ਼ੁਦ ਸੱਚ ਦਾ ਸਰੂਪ

ਹੋ ਗਏ। ਜਿਹੜੇ ਗੁਰੂ ਦੇ ਚਰਨਾਂ ਵਿਚ ਲੱਗ ਗਏ, ਉਹੀ ਸੱਚੇ ਹਨ। ਜਿਹੜਾ ਬੰਦਾ ਧਰਮ ਦੀ ਗੱਲ ਕਰਦਾ ਹੈ, ਪਰ ਧਰਮ ਨੂੰ ਕਮਾਉਂਦਾ ਨਹੀਂ, ਉਸ ਬੰਦੇ ਦੇ ਮੂੰਹ 'ਤੇ ਥੁੱਕਾਂ ਪੈਂਦੀਆਂ ਹਨ। ਬਾਣੀ ਨਾਲ ਜੁੜੋ। ਆਪ ਖ਼ੁਦ ਬਾਣੀ ਪੜ੍ਹੋ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਮੇਰਾ ਗੁਰੂ ਬੜਾ ਪੱਕਾ ਹੈ। ਕਹਿੰਦੇ ਹਨ-

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਅੰਗ ੨੮੬)

ਇੰਨਾ ਪੱਕਾ ਹੈ-

*ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ॥*

(ਅੰਗ ੫੮੮)

ਇੰਨਾ ਸਮਰੱਥ ਹੈ-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*
*ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥*

(ਅੰਗ ੩੯੪)

ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਭੁੱਲਾਂ ਚੁੱਕਾਂ ਲਈ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਾਇਆ ਭੁਇਅੰਗਮੁ ਸਰਪੁ ਹੈ

*ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥*
*ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥*
*ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ॥*
*ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ॥*
*ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ॥*
*ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ॥੨੨॥*

(ਅੰਗ ੧੪੧੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤੇ ਸਲੋਕਾਂ ਵਿਚੋਂ 22ਵਾਂ ਸਲੋਕ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਸੰਸਾਰ ਨੂੰ ਆਪਣੇ ਘੇਰੇ ਵਿਚ ਲੈਣ ਵਾਲੀ ਮਾਇਆ ਇਕ ਬਹੁਤ ਵੱਡਾ ਸੱਪ ਹੈ, ਜਿਸ ਕੁੰਡਲੀਧਾਰ ਸੱਪ ਨੇ ਹਰ ਇਕ ਜੀਵ ਨੂੰ ਆਪਣੀ ਕੁੰਡਲੀ ਵਿਚ ਸਮਾਇਆ ਹੋਇਆ ਹੈ ਅਤੇ ਜੇ ਗੁਰੂ ਕ੍ਰਿਪਾ ਕਰੇ, ਤਾਂ ਇਸ ਮਾਇਆ ਦੇ ਜ਼ਹਿਰ ਨੂੰ ਉਤਾਰਨ ਲਈ ਕੇਵਲ ਗੁਰੂ ਦਾ ਸ਼ਬਦ ਹੈ ਤੇ ਜਿਸਨੇ ਆਪਣੇ ਅੰਦਰ ਗੁਰੂ ਦਾ ਸ਼ਬਦ ਟਿਕਾਅ ਲਿਆ, ਉਸ ਉੱਪਰ ਮਾਇਆ ਦੇ ਜ਼ਹਿਰ ਦਾ ਕੋਈ ਅਸਰ ਨਹੀਂ। ਗੁਰੂ ਦੇ ਪਿਆਰੇ ਜੋ ਗੁਰਮੁਖ ਹਨ, ਸਤਿਗੁਰੂ ਨੂੰ ਮਿਲ ਕੇ ਉਹਨਾਂ ਦੇ ਅੰਦਰ ਮਲੀਨਤਾ ਖ਼ਤਮ ਹੋ ਗਈ, ਹਉਮੈ ਦਾ ਜ਼ਹਿਰ ਉਤਰ ਗਿਆ। ਉਹ ਪ੍ਰਮਾਤਮਾ ਦੀ ਦਰਗਾਹ ਵਿਚ ਕਬੂਲ ਹੋਏ ਤੇ ਧੰਨ ਗੁਰੂ ਅਮਰਦਾਸ ਜੀ ਮੇਹਰ ਕਰਦੇ ਹਨ ਕਿ ਉਹਨਾਂ ਗੁਰਮੁਖਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ, ਜਿਹੜੇ ਗੁਰੂ ਦੇ ਭਾਣੇ ਵਿਚ, ਗੁਰੂ ਦੀ ਰਜ਼ਾ ਵਿਚ ਆਪਣੀ ਸਾਰੀ ਜ਼ਿੰਦਗੀ ਬਤੀਤ ਕਰ ਦੇਣ।

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੇ ਅੰਦਰ ਇਸ

ਮਾਇਆ ਦਾ ਜੀਵ ਉੱਪਰ ਕਿੰਨਾ ਅਸਰ ਹੈ, ਉਸਦਾ ਜ਼ਿਕਰ ਕੀਤਾ ਹੈ ਤੇ ਦੂਜੇ ਪਾਸੇ ਮਾਇਆ ਤੋਂ ਸੁਚੇਤ ਰਹਿ ਕੇ ਗੁਰੂ ਦੇ ਸ਼ਬਦ ਨੂੰ ਕਮਾਉਣ ਵਾਲੇ ਜਿਹੜੇ ਗੁਰਮੁਖ ਹਨ, ਉਹਨਾਂ ਦੇ ਜੀਵਨ ਨੂੰ ਨਿਰੂਪਨ ਕੀਤਾ ਹੈ। ਗੁਰੂ ਅਮਰਦਾਸ ਜੀ ਨੇ ਆਪਣੇ ਪਵਿੱਤਰ ਬਚਨਾਂ ਵਿਚ ਮਾਇਆ ਨੂੰ ਇਕ ਸੱਪ ਦੇ ਨਾਲ ਤੁਲਨਾ ਦਿੱਤੀ। ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਇਹ ਇੰਨਾ ਵੱਡਾ ਖ਼ਤਰਨਾਕ ਸੱਪ ਹੈ ਕਿ ਸਾਰੇ ਜਗਤ ਨੂੰ ਇਸ ਮਾਇਆ ਨੇ ਆਪਣੀ ਕੁੰਡਲੀ ਵਿਚ ਜਕੜਿਆ ਹੋਇਆ ਹੈ। ਕੋਈ ਟਾਂਵਾਂ-ਟਾਂਵਾਂ ਗੁਰਮੁਖ ਜਿਸਨੇ ਆਪਣੀ ਰਸਨਾ 'ਤੇ ਗੁਰੂ ਦੇ ਸ਼ਬਦ ਨੂੰ ਟਿਕਾਅ ਲਿਆ, ਉਹ ਇਸ ਮਾਇਆ ਦੇ ਜ਼ਹਿਰ ਤੋਂ ਨਿਰਲੇਪ ਹੋ ਗਿਆ ਹੈ। ਗੁਰੂ ਅਮਰਦਾਸ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ। ਕਹਿੰਦੇ ਹਨ ਕਿ ਜਦੋਂ ਮਨੁੱਖ ਦਾ ਜਨਮ ਹੁੰਦਾ ਹੈ ਤਾਂ ਜਨਮ ਤੋਂ ਪਹਿਲਾਂ ਮਾਤਾ ਦੇ ਉਦਰ ਵਿਚ ਉਸ ਦਾ ਨਿਵਾਸ ਹੈ। ਮਾਤਾ ਦੇ ਉਦਰ ਵਿਚ ਉਸਨੂੰ ਅਗਨਿ ਵਿਆਪਦੀ ਨਹੀਂ। ਮਹਾਰਾਜ ਜੀ ਨੂੰ ਪੁੱਛੀਏ ਕਿ ਇਸ ਦਾ ਕਾਰਨ ਕੀ ਹੈ ? ਤਾਂ ਕਹਿਣ ਲੱਗੇ ਕਿ ਹਕੀਕਤ ਵਿਚ ਉਸ ਵੇਲੇ ਮਨੁੱਖ ਦੇ ਅੰਦਰ ਇਕ ਪ੍ਰਮਾਤਮਾ ਦੀ ਯਾਦ, ਪ੍ਰਮਾਤਮਾ ਦੀ ਲਿਵ ਚੱਲ ਰਹੀ ਹੁੰਦੀ ਹੈ, ਜਿਸ ਕਰਕੇ ਉਸ ਅੱਗ ਨੇ ਜੀਵ ਉੱਪਰ ਅਸਰ ਨਹੀਂ ਕੀਤਾ। ਸਾਹਿਬ ਕਹਿੰਦੇ ਹਨ ਕਿ ਬਸ ਇਕ ਗੱਲ ਨੂੰ ਸਮਝ ਲੈ ਕਿ ਜੇ ਮਾਤਾ ਦੇ ਉਦਰ ਵਿਚ ਅੱਗ ਵਿਆਪੇ, ਲਿਵ ਲੱਗੀ ਹੋਵੇ ਤਾਂ ਉਹ ਅੱਗ ਵੀ ਮਨੁੱਖ ਨੂੰ ਨਹੀਂ ਸਾੜਦੀ ਤੇ ਜੇ ਸੰਸਾਰ ਵਿਚ ਇਸ ਮਾਇਆ ਵੱਲ ਝਾਤੀ ਮਾਰੀਏ ਤਾਂ ਇਹ ਵੀ ਇਕ ਅਗਨੀ ਦੀ ਤਰ੍ਹਾਂ ਹੈ। ਜੇ ਉਸ ਅਸਥਾਨ 'ਤੇ ਲਿਵ ਤੈਨੂੰ ਬਚਾਉਂਦੀ ਹੈ ਤਾਂ ਸੰਸਾਰ ਦੀ ਮਾਇਆ ਵੀ ਤੈਨੂੰ ਕਦੀ ਛੱਲ ਨਹੀਂ ਸਕੇਗੀ ਜੇ ਤੇਰੇ ਅੰਦਰ ਪ੍ਰਮਾਤਮਾ ਦੀ ਲਿਵ ਲੱਗੀ ਹੈ। ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ-

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*

*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*

(ਅੰਗ ੯੨੧)

ਉਸ ਕਰਤੇ ਨੇ ਆਪ ਇਹ ਖੇਲ ਰਚੀ ਹੈ। ਮਾਇਆ ਵੀ ਤਾਂ ਉਸ ਕਰਤੇ ਨੇ ਇਸ ਜੀਵ ਨੂੰ ਆਪ ਲਾਈ ਹੈ। ਗੁਰੂ ਅਮਰਦਾਸ ਜੀ ਦਾ ਇਕ ਬਚਨ ਆਪ ਆਨੰਦ ਸਾਹਿਬ ਵਿਚ ਪੜ੍ਹਦੇ ਹੋ-

*ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥*

ਚਤੁਰਾਈ ਨਾਲ ਕਿਸੇ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ।

*ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥*

(ਅੰਗ ੯੧੮)

ਇਸਦਾ ਮਤਲਬ ਇਸ ਮਾਇਆ ਦਾ ਮੋਹ ਵੀ ਉਸ ਪ੍ਰਮਾਤਮਾ ਨੇ ਹੀ ਜੀਵ ਨੂੰ ਲਾਇਆ ਹੈ। ਉਸ ਪ੍ਰਮਾਤਮਾ ਦੀ ਮਾਇਆ ਅਸਲ ਵਿਚ ਛਾਇਆ ਹੈ। ਸਤਿਗੁਰੂ ਨੇ ਬਾਣੀ

ਵਿਚ ਵੀ ਕਿਹਾ ਹੈ ਕਿ ਇਹ ਜਿਹੜੀ ਮੋਹ ਮਾਇਆ ਹੈ, ਉਸ ਪ੍ਰਮਾਤਮਾ ਦੀ ਆਪਣੀ ਛਾਂ ਹੈ। ਸੱਚ ਜਾਣੋ, ਛਾਂ ਦਾ ਸੁੱਖ ਤਾਂ ਮਾਣਿਆ ਜਾ ਸਕਦਾ ਹੈ, ਪਰ ਛਾਂ ਨੂੰ ਕਦੀ ਵੀ ਕਿਸੇ ਬੰਦੇ ਨੇ ਆਪਣੀ ਪੋਟਲੀ ਵਿਚ ਬੰਨ੍ਹਿਆ ਨਹੀਂ। ਇਕ ਮਨੁੱਖ ਧੁੱਪ ਦੇ ਨਾਲ ਤੱਪ ਰਿਹਾ ਹੈ। ਸਰੀਰ ਉਸਦਾ ਗਰਮੀ ਦੇ ਨਾਲ ਝੁਲਸ ਰਿਹਾ ਹੈ ਤੇ ਸਾਹਮਣੇ ਰੁੱਖ ਦੀ ਛਾਂ ਉਸਨੂੰ ਪ੍ਰਾਪਤ ਹੋ ਗਈ। ਉਸ ਗਰਮੀ ਤੋਂ ਆਪਣੇ ਤਨ ਨੂੰ ਬਚਾਉਣ ਲਈ ਉਹ ਰੁੱਖ ਦੀ ਛਾਂ ਥੱਲੇ ਬੈਠੇਗਾ ਤੇ ਰੁੱਖ ਦੀ ਛਾਂ ਥੱਲੇ ਬੈਠਾ ਹੋਇਆ ਮਨੁੱਖ ਇਹ ਸੋਚੇ ਕਿ ਇਸ ਛਾਂ ਦੀਆਂ ਪੰਡਾਂ ਬੰਨ੍ਹ ਕੇ ਆਪਣੇ ਘਰ ਲੈ ਜਾਵਾਂਗਾ। ਕਦੀ ਵੀ ਗਰਮੀ ਦੇ ਦਿਨਾਂ ਵਿਚ ਰੁੱਖ ਦੀ ਛਾਂ ਨੂੰ ਕੋਈ ਪੰਡ ਵਿਚ ਬੰਨ੍ਹਣ ਦਾ ਯਤਨ ਕਰੇ, ਛਾਂ ਕਦੀ ਪੰਡਾਂ ਵਿਚ ਬੱਝਦੀ ਨਹੀਂ। ਛਾਂ ਨੂੰ ਹੱਥ ਵਿਚ ਫੜਨ ਦਾ ਯਤਨ ਕਰੇ ਤਾਂ ਛਾਂ ਨੂੰ ਹੱਥ ਵਿਚ ਫੜਿਆ ਨਹੀਂ ਜਾ ਸਕਦਾ। ਛਾਂ ਨੂੰ ਕਿਤੇ ਖਿੱਚ ਕੇ ਲਿਜਾਣ ਦਾ ਯਤਨ ਕਰੇ ਤਾਂ ਰੁੱਖ ਦੀ ਛਾਂ ਖਿੱਚ ਕੇ ਉਸਦੇ ਨਾਲ ਨਹੀਂ ਜਾ ਸਕੇਗੀ। ਛਾਂ ਨੂੰ ਕੇਵਲ ਮਾਣਿਆ ਜਾ ਸਕਦਾ ਹੈ, ਛਾਂ ਨੂੰ ਬੰਨ੍ਹਿਆ ਨਹੀਂ ਜਾ ਸਕਦਾ। ਸੱਚ ਜਾਣੀ, ਮਾਇਆ ਤਾਂ ਉਸ ਪ੍ਰਮਾਤਮਾ ਦੀ ਛਾਇਆ ਹੈ। ਇਹ ਛਾਇਆ ਜੋ ਪ੍ਰਮਾਤਮਾ ਨੇ ਤੈਨੂੰ ਦਿੱਤੀ ਹੈ, ਇਸਦੇ ਵਿਚ ਬੈਠ ਕੇ ਤੂੰ ਸੰਸਾਰ ਦੇ ਸੁੱਖ ਮਾਣਦਾ ਹੈਂ ਪਰ ਜੇ ਇਹ ਸੋਚੇਂ ਕਿ ਮੈਂ ਇਸ ਮਾਇਆ ਛਾਇਆ ਨੂੰ ਹਮੇਸ਼ਾ ਆਪਣੇ ਨਾਲ ਰੱਖਣਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਛਾਂ ਕਦੀ ਕਿਸੇ ਦੇ ਨਾਲ ਤੁਰਦੀ ਨਹੀਂ। ਛਾਂ ਦੋ-ਘੜੀਆਂ ਸੁੱਖ ਤਾਂ ਦੇਵੇਗੀ ਪਰ ਛਾਂ ਕਦੀ ਕਿਸੇ ਦੀ ਪੰਡ ਵਿਚ ਬੱਝਦੀ ਨਹੀਂ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜਦੇ ਹਾਂ ਕਿ

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*
*ਜਾ ਤਿਸੁ ਭਾਣਾ ਤਾ ਜੰਮਿਆ ਪਰਿਵਾਰ ਭਲਾ ਭਾਇਆ॥*
*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

(ਅੰਗ ੯੨੧)

ਲਿਵ ਦਾ ਟੁੱਟ ਜਾਣਾ ਹੀ ਮਾਇਆ ਦਾ ਵਿਆਪਣਾ ਹੈ। ਵਾਹਿਗੁਰੂ ਜੀ ਦਾ ਅੰਦਰੋਂ ਵਿਸਰ ਜਾਣਾ ਹੀ ਮਾਇਆ ਦਾ ਵਿਆਪਣਾ ਹੈ।

*ਏਹ ਮਾਇਆ ਜਿਤੁ ਹਰਿ ਵਿਸਰੈ*

ਜਿਸ ਚੀਜ਼ ਨੂੰ ਦੇਖਕੇ ਸਾਈਂ ਵਿਸਰਦਾ ਹੈ, ਉਹ ਵਸਤੂ ਮਾਇਆ ਹੈ। ਜਿਸ ਸੰਸਾਰ ਵਿਚ ਰਹਿ ਕੇ ਜੇ ਨਿਰੰਕਾਰ ਨਾ ਵਿਸਰੇ ਤਾਂ ਇਸਦਾ ਮਤਲਬ ਹੈ, ਉਸ ਸੰਸਾਰ ਦੇ ਪਦਾਰਥ ਮਾਇਆ ਨਹੀਂ। ਜਦੋਂ ਮਾਇਆ ਵਿਆਪਦੀ ਹੈ ਤਾਂ ਫਿਰ ਬੰਦੇ ਦੇ ਅੰਦਰ ਭਰਮ ਪੈਦਾ ਹੁੰਦਾ ਹੈ। ਭਰਮ ਦਾ ਅੱਖਰੀ ਅਰਥ ਅਸੀਂ ਭੁਲੇਖਾ ਕਰਾਂਗੇ। ਭਰਮ ਕੀ ਹੈ ? ਜਿਸ ਬੰਦੇ ਨੂੰ ਮਾਇਆ ਵਿਆਪ ਗਈ, ਉਸਨੂੰ ਭਰਮ ਨੇ ਆ ਘੇਰਿਆ, ਜਿਸ ਬੰਦੇ ਨੂੰ ਭਰਮ ਨੇ ਚਾਰ ਚੁਫੇਰੇ ਘੇਰ ਲਿਆ, ਹਕੀਕਤ ਵਿਚ ਉਹ ਬੰਦਾ ਅਸਲੀਅਤ ਤੋਂ ਜਾਣੂੰ ਨਹੀਂ ਰਹਿੰਦਾ। ਉਹ ਕੇਵਲ

ਭਰਮ ਵਿਚ ਭਟਕਿਆ ਹੋਇਆ ਜਿਸ ਵਸਤੂ ਨੇ ਨਾਲ ਨਹੀਂ ਨਿੱਭਣਾ, ਉਸ ਨੂੰ ਸਦੀਵ ਕਾਲ ਲਈ ਆਪਣਾ ਸਾਥੀ ਸਮਝ ਕੇ ਹਮੇਸ਼ਾ ਉਸਦੇ ਨਾਲ ਆਪਣੇ ਅੰਦਰ ਨੂੰ ਜੋੜ ਕੇ ਰੱਖਦਾ ਹੈ। ਭਗਤ ਰਵਿਦਾਸ ਜੀ ਨੇ ਜਿਨ੍ਹਾਂ ਲੋਕਾਂ ਨੂੰ ਮਾਇਆ ਤੇ ਭਰਮ ਵਿਆਪ ਗਿਆ, ਉਹਨਾਂ ਦੇ ਸਬੰਧੀ ਅੰਮ੍ਰਿਤ ਬਾਣੀ ਵਿਚ ਕੁਝ ਪ੍ਰਮਾਣ ਦਿੱਤੇ ਹਨ। ਮਾਇਆ ਵਿਚ ਗ੍ਰਸੇ ਜੀਵ ਨੂੰ ਭਰਮ ਕਿਵੇਂ ਵਿਆਪਦਾ ਹੈ ? ਭਗਤ ਰਵੀਦਾਸ ਜੀ ਕਹਿੰਦੇ ਹਨ - ਇਕ ਬੰਦਾ ਰਾਜ ਸਿੰਘਾਸਣ 'ਤੇ ਬੈਠਾ ਹੈ। ਅਚਨਚੇਤ ਉਸਦੀ ਅੱਖ ਲੱਗੀ, ਨੀਂਦ ਨੇ ਉਸਨੂੰ ਗ਼ਲਬਾ ਪਾਇਆ ਤੇ ਉਸ ਰਾਜੇ ਨੂੰ ਸਿੰਘਾਸਣ 'ਤੇ ਬੈਠਿਆਂ ਹੋਇਆਂ ਨੀਂਦ ਨੇ ਆ ਘੇਰਿਆ ਤੇ ਉਹ ਸੌਂ ਗਿਆ। ਹਾਲਾਂਕਿ ਉਸਦੇ ਨੌਕਰ-ਚਾਕਰ, ਉਸਦੇ ਅਹਿਲਕਾਰ, ਉਸਦੇ ਸਿਪਾਹੀ ਦਰਬਾਰ ਵਿਚ ਬੈਠੇ ਹਨ, ਪਰ ਰਾਜੇ ਨੂੰ ਨੀਂਦ ਆਈ। ਨੀਂਦ ਵਿਚ ਸੁਪਨਾ ਆਇਆ ਤੇ ਸੁਪਨੇ ਵਿਚ ਰਾਜਾ ਭਿਖਾਰੀ ਬਣ ਗਿਆ ਤੇ ਲੋਕਾਂ ਦੇ ਦਰ 'ਤੇ ਜਾ ਕੇ ਮੰਗਣ ਲਈ ਮਜਬੂਰ ਹੋ ਗਿਆ। ਦਰ-ਦਰ 'ਤੇ ਜਾ ਕੇ ਝੋਲੀ ਫੈਲਾਅ ਕੇ ਖ਼ੈਰ ਮੰਗ ਰਿਹਾ ਹੈ। ਜਿਸ ਬੰਦੇ ਦੇ ਅੰਦਰ ਭਰਮ ਪੈਦਾ ਹੋ ਜਾਏ ਤਾਂ ਉਹ ਸਤਿ ਵਸਤੂ ਨੂੰ ਭੁੱਲ ਕੇ ਕੇਵਲ ਮਿੱਥਿਆ ਵਸਤੂ ਵਿਚ ਖਚਤ ਹੋ ਜਾਏਗਾ। ਰਾਜਾ ਅਸਲ ਵਿਚ ਜਾਗਦਿਆਂ ਸਿੰਘਾਸਣ ਦਾ ਮਾਲਕ ਹੈ, ਪਰ ਜਦੋਂ ਉਸਨੂੰ ਨੀਂਦ ਆਈ ਤੇ ਸੁਪਨੇ ਵਿਚ ਮਾਇਆ ਵਿਆਪੀ ਤਾਂ ਉਸ ਮਾਇਆ ਨੇ ਇੰਨਾ-ਕੁ ਭਰਮਾ ਦਿੱਤਾ ਕਿ ਭਿਖਾਰੀ ਬਣਿਆ। ਭਿਖਾਰੀ ਬਣ ਕੇ ਲੋਕਾਂ ਦੇ ਦਰ 'ਤੇ ਜਾ ਕੇ ਮੰਗਦਾ ਹੈ, ਪਰ ਜਦੋਂ ਉਸ ਦਾ ਸੁਪਨਾ ਟੁੱਟਿਆ ਤਾਂ ਇਕ ਦੱਮ ਹੈਰਾਨ ਹੋ ਗਿਆ ਕਿ ਸੁੱਤਿਆਂ ਲੋਕਾਂ ਦੇ ਦਰ ਦਾ ਮੈਂ ਭਿਖਾਰੀ ਸਾਂ ਤੇ ਜਾਗਦਿਆਂ ਮੈਂ ਸਿੰਘਾਸਣ ਦਾ, ਪਰਜਾ ਦਾ, ਫ਼ੌਜਾਂ ਦਾ ਮਾਲਕ ਹਾਂ।

ਅਸਲ ਵਿਚ ਜੀਵ ਆਤਮਕ ਸ਼ਹਿਜ਼ਾਦਾ ਹੈ। ਇਹ ਪ੍ਰਭੂ ਦੀ ਅੰਸ਼ ਹੈ। ਵਾਹਿਗੁਰੂ ਨੇ ਇਸ ਮਨੁੱਖ ਨੂੰ ਇਸ ਸੰਸਾਰ ਦਾ ਤਖ਼ਤ ਦਿੱਤਾ ਹੈ। ਪ੍ਰਮਾਤਮਾ ਨੇ ਇਸਦੇ ਵਿਚ ਇੰਨੀ ਸਮਰੱਥਾ ਟਿਕਾਈ ਹੈ ਕਿ ਇਹ ਮਨੁੱਖ ਰੱਬ ਦੇ ਘਰ ਦੇ ਸਿੰਘਾਸਣ ਦਾ ਵੀ ਮਾਲਕ ਬਣ ਸਕਦਾ ਹੈ, ਪਰ ਜੇ ਕਿਤੇ ਸੁਚੇਤ ਰਹੇ ਤੇ ਜਾਗਦਾ ਰਹੇ। ਜਦੋਂ ਸਾਨੂੰ ਮਾਇਆ ਦੀ ਨੀਂਦ ਵਿਆਪਦੀ ਹੈ ਤਾਂ ਉਸ ਨੀਂਦ ਵਿਚ ਸੁੱਤਿਆਂ ਦਰ ਦਰ ਦਾ ਅੰਦਰ ਮੁਥਾਜ ਹੋ ਜਾਂਦਾ ਹੈ, ਪਰ ਜਿਹੜੇ ਮਾਇਆ ਵਿਚ ਜਾਗਦੇ ਹਨ, ਸੁਚੇਤ ਹਨ, ਉਹਨਾਂ ਨੂੰ ਕਦੀ ਭਰਮ ਨਹੀਂ ਵਿਆਪਦਾ। ਉਹ ਸਿੰਘਾਸਣ 'ਤੇ ਬੈਠੇ ਹੋਏ ਆਪਣੇ ਰਾਜ-ਭਾਗ ਦੇ ਮਾਲਕ ਹਨ। ਭਾਵੇਂ ਸੰਸਾਰਕ ਪਦਾਰਥ ਉਹਨਾਂ ਕੋਲ ਨਹੀਂ, ਪਰ ਉਹ ਦੱਸਾਂ ਨਹੁੰਆਂ ਦੀ ਕਿਰਤ ਕਰਦਿਆਂ, ਰੁੱਖੀ ਰੋਟੀ ਖਾਂਦਿਆਂ ਹੋਇਆਂ ਵੀ ਮਾਨੋ ਸ਼ਹਿਨਸ਼ਾਹ ਹਨ ਤੇ ਜਿਨ੍ਹਾਂ ਨੂੰ ਮਾਇਆ ਦੀ ਨੀਂਦ ਵਿਆਪ ਗਈ, ਉਹ ਸ਼ਹਿਨਸ਼ਾਹ ਹੋਣ ਦੇ ਬਾਵਜੂਦ ਵੀ ਭਿਖਾਰੀ ਹੈ। ਬਾਬਾ ਰਵਿਦਾਸ ਜੀ ਦਾ ਬਚਨ ਹੈ-

*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥* (ਅੰਗ ੬੫੭)

ਹੇ ਪ੍ਰਮਾਤਮਾ ! ਸਾਡੀ ਅਵਸਥਾ ਤਾਂ ਉਸ ਬਾਦਸ਼ਾਹ ਦੀ ਤਰ੍ਹਾਂ ਹੈ ਜੋ ਸਿੰਘਾਸਣ 'ਤੇ ਬੈਠ ਕੇ ਭਿਖਾਰੀ ਬਣ ਗਿਆ। ਤੁਸੀਂ ਤਾਂ 84 ਦਾ ਸਰਦਾਰ ਬਣਾਇਆ, ਤੁਸੀਂ ਤਾਂ ਇਸ ਸਲਤਨਤ ਦਾ ਬਾਦਸ਼ਾਹ ਬਣਾਇਆ, ਪਰ ਮਾਇਆ ਦੀ ਨੀਂਦ ਨੇ ਮੇਰੇ ਮਾਲਕ ਜੀ ! ਦਰ ਦਰ ਦਾ ਮੁਥਾਜ ਬਣਾ ਦਿੱਤਾ। ਇਹ ਹੈ ਭਰਮ। ਦੂਜੀ ਬੇਨਤੀ ਕਿ ਦੇਖੋ ਜਾਗਦਾ ਹੋਇਆ ਮਨੁੱਖ ਹੈ, ਚਾਨਣ ਵਿਚ ਉਹ ਚੱਲੇ ਤਾਂ ਚਾਨਣ ਵਿਚ ਪਈ ਹੋਈ ਰੱਸੀ ਉਸਨੂੰ ਰੱਸੀ ਭਾਸੇਗੀ। ਜੇਕਰ ਉਹ ਰੱਸੀ ਹਨੇਰੇ ਵਿਚ ਪਈ ਹੋਵੇ ਤਾਂ ਮਨੁੱਖ ਉਸ ਰੱਸੀ ਨੂੰ ਦੇਖਕੇ ਇਕੋ ਦੱਮ ਡਰ ਜਾਏਗਾ। ਉਹੀ ਰੱਸੀ ਉਸਨੂੰ ਹਨੇਰੇ ਵਿਚ ਸੱਪ ਭਾਸਦੀ ਪਈ ਹੈ। ਜਿਵੇਂ ਸਿੰਘਾਸਣ 'ਤੇ ਸੁੱਤਾ ਹੋਇਆ ਰਾਜਾ ਭਿਖਾਰੀ ਬਣ ਜਾਂਦਾ ਹੈ, ਤਿਵੇਂ ਰਾਤ ਦੇ ਹਨੇਰੇ ਵਿਚ ਪਈ ਹੋਈ ਰੱਸੀ ਸੱਪ ਭਾਸਦੀ ਹੈ। ਹਕੀਕਤ ਵਿਚ ਜਦੋਂ ਮਾਇਆ ਵਿਆਪਦੀ ਹੈ ਤਾਂ ਤੱਤ ਵਸਤੂ ਤੋਂ ਮਨੁੱਖ ਦੂਰ ਚਲਾ ਜਾਂਦਾ ਹੈ। ਕੇਵਲ ਇਸਨੂੰ ਸੰਸਾਰ ਦੇ ਪਦਾਰਥ ਜੋ ਮਿੱਥਿਆ ਹਨ, ਅਸਲੀਅਤ ਭਾਸਣ ਲੱਗ ਜਾਂਦੇ ਹਨ। ਜੇਕਰ ਮਨੁੱਖ ਨੂੰ ਸੰਸਾਰ ਵਿਚ ਰਹਿ ਕੇ ਪ੍ਰਮਾਤਮਾ ਨਾ ਭੁੱਲੇ, ਫਿਰ ਕੋਈ ਵੀ ਵਸਤੂ ਉਸਦੇ ਲਈ ਮਾਇਆ ਨਹੀਂ।

ਧੰਨ ਗੁਰੂ ਨਾਨਕ ਦੇਵ ਜੀ ਦੇ ਬਚਨ ਅਸੀਂ ਰੋਜ਼ ਪੜ੍ਹਦੇ ਹਾਂ-

*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥*

(ਅੰਗ ੭੬੨)

ਇਕ ਖਿਨ ਵੀ ਪ੍ਰਮਾਤਮਾ ਨਾ ਵਿਸਰੇ। ਕਦੀ ਵੀ ਰੱਬ ਦਾ ਨਾਮ ਨਾ ਵਿਸਰੇ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਮਾਇਆ ਵਿਚ ਨਿਰਲੇਪ ਰਹਿਣ ਵਾਲਿਆਂ ਦਾ ਜਦੋਂ ਜ਼ਿਕਰ ਕੀਤਾ ਤਾਂ ਉਹਨਾਂ ਨੂੰ ਇਹ ਨਹੀਂ ਕਿਹਾ ਕਿ ਉਹ ਘਰਾਂ ਨੂੰ ਛੱਡ ਕੇ ਕੱਖਾਂ ਦੀਆਂ ਕੁੱਲੀਆਂ ਵਿਚ, ਨਗਰਾਂ ਨੂੰ ਛੱਡ ਕੇ ਉਜਾੜ ਵਿਚ, ਪਰਿਵਾਰ ਨੂੰ ਛੱਡ ਕੇ ਬਾਹਰ ਜੰਗਲਾਂ ਵਿਚ ਚਲੇ ਜਾਣ ਸਗੋਂ ਕਹਿੰਦੇ ਹਨ ਕਿ ਜਿਹੜਾ ਅਸਲ ਵਿਚ ਗ੍ਰਿਹਿਸਤ ਵਿਚ ਉਦਾਸ ਹੈ, ਮਾਇਆ ਵਿਚ ਰਹਿ ਕੇ ਵੀ ਜਿਹੜਾ ਨਿਰਲੇਪ ਹੈ, ਪਿਆਰਿਉ ! ਉਹ ਭਾਵੇਂ ਮਹਿਲਾਂ ਵਿਚ ਰਹੇ ਪਰ ਜੇ ਸਾਈਂ ਨਾ ਭੁੱਲੇ ਤਾਂ ਮਹਿਲ ਵਿਚ ਉਸਨੂੰ ਮਾਇਆ ਨਹੀਂ ਵਿਆਪਦੀ। ਉਸ ਬੰਦੇ ਦੇ ਪਰਿਵਾਰ ਵਿਚ ਧੀਆਂ ਹੋਣ, ਪੁੱਤਰ ਹੋਣ, ਇਸਤਰੀ ਹੈ, ਹਰ ਤਰ੍ਹਾਂ ਦਾ ਕੀਮਤੀ ਗਹਿਣਾ ਉਸਦੇ ਘਰ ਵਿਚ ਹੈ। ਜੇ ਇੰਨੇ ਪਦਾਰਥਾਂ ਵਿਚ ਉਸਨੂੰ ਸਾਈਂ ਦੀ ਯਾਦ ਨਹੀਂ ਵਿਸਰਦੀ ਤਾਂ ਸੱਚ ਜਾਣੋ, ਉਹ ਪਦਾਰਥ ਫਿਰ ਮਾਇਆ ਨਹੀਂ। ਜੇ ਇਨਸਾਨ ਦੇ ਕੋਲ ਸਾਧਨਾ ਕਰ ਕਰ ਕੇ ਅੰਦਰ ਦੀ ਇਕਾਗਰਤਾ ਹੈ, ਅੰਦਰ ਦੀ ਸਮਰੱਥਾ ਹੈ ਤੇ ਇੰਨੀਆਂ ਰਿੱਧੀਆਂ-ਸਿੱਧੀਆਂ ਹਨ ਅਤੇ ਉਸਨੂੰ ਪ੍ਰਮਾਤਮਾ ਦੀ ਯਾਦ ਇਹ ਤਾਕਤਾਂ ਲੈ ਕੇ ਵੀ ਭੁੱਲੇ ਨਾ, ਮੰਜ਼ਿਲ ਰੱਬ ਨੂੰ ਮਿੱਥ ਕੇ ਚਲੇ ਤਾਂ ਰਿੱਧੀਆਂ-ਸਿੱਧੀਆਂ ਵੀ ਉਸਦੇ ਲਈ ਮਾਇਆ ਨਹੀਂ, ਪ੍ਰਮਾਤਮਾ ਦੀ ਦਾਤ ਹੈ। ਹਜ਼ੂਰ ਨੇ ਚਾਰ ਪਦੇ ਦਿੱਤੇ ਹਨ ਤੇ ਚਾਰਾਂ ਪਦਿਆਂ ਵਿਚ ਇਕੋ ਗੱਲ ਕਹੀ ਹੈ ਕਿ ਤੂੰ ਇੰਨਾ

ਕੁਝ ਮੈਨੂੰ ਦੇ ਰਿਹਾ ਹੈਂ, ਪਰ ਕ੍ਰਿਪਾ ਕਰੀਂ ਤੂੰ ਮੈਨੂੰ ਵਿਸਰੀਂ ਨਾ। ਮਹਿਲਾਂ ਵਿਚ ਰਹਾਂ, ਪਰ ਤੇਰੀ ਯਾਦ ਮੇਰੇ ਹਿਰਦੇ ਵਿਚ ਰਹੇ। ਮੈਂ ਭਜਨ, ਬੰਦਗੀ, ਸਿਮਰਨ ਕਰਾਂ। ਤੇਰਾ ਯਾਦ ਆਉਣਾ, ਤੇਰਾ ਨਾ ਵਿਸਰਨਾ ਮੇਰੀ ਜ਼ਿੰਦਗੀ ਹੈ ਤੇ ਪਿਆਰੇ ! ਤੇਰਾ ਵਿਸਰ ਜਾਣਾ ਮੇਰੇ ਅੰਦਰ ਨੂੰ ਮਾਇਆ ਦਾ ਵਿਆਪਣਾ ਹੈ। ਬਾਬਾ ਨਾਨਕ ਜੀ ਨੇ ਰਹਾਉ ਦੀਆਂ ਤੁੱਕਾਂ ਵਿਚ ਇਹੀ ਬਖ਼ਸ਼ਿਸ਼ ਕੀਤੀ ਹੈ-

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*

(ਅੰਗ ੧੪)

ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਅੰਦਰ ਜਿੰਦ ਸੜਦੀ ਹੈ। ਹੁਣ ਅੰਦਰ ਦੀ ਅੱਗ ਹੀ ਤਾਂ ਬਾਹਰ ਪ੍ਰਗਟ ਹੁੰਦੀ ਹੈ। ਜਿਸ ਬੰਦੇ ਦੇ ਆਪਣੇ ਅੰਦਰ ਅੱਗ ਲੱਗੀ ਹੋਵੇ, ਕਦੀ ਆਸ ਕਰਦੇ ਹਾਂ ਕਿ ਉਸਦੀ ਜ਼ਬਾਨ ਵਿਚੋਂ ਕਿਤੇ ਠੰਢ ਸਾਨੂੰ ਮਿਲ ਜਾਏਗੀ ? ਜੇ ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਮਨ ਨੂੰ ਅੱਗ ਲੱਗੀ ਹੈ ਤਾਂ ਸਰੀਰ ਦੇ ਇੰਦਰਿਆਂ ਵਿਚੋਂ ਵੀ ਅੱਗ ਪ੍ਰਗਟ ਹੋਵੇਗੀ।

*ਮੈ ਆਪਣਾ ਗੁਰੁ ਪੂਛਿ ਦੇਖਿਆ॥*

(ਅੰਗ ੧੪)

ਆਪਣੇ ਗੁਰੂ ਕੋਲੋਂ ਪੁੱਛ ਕੇ ਆਇਆ ਹਾਂ ਕਿ ਨਾਮ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ। ਆਪ ਰੋਜ਼ਾਨਾ ਧੰਨ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚੋਂ ਸਾਵਣ ਨਾਲ ਸਬੰਧਿਤ ਅੰਮ੍ਰਿਤ ਬਾਣੀ ਦੇ ਬਚਨ ਕੀਰਤਨ ਵਿਚ ਸੁਣਦੇ ਹੋ। ਕੀ ਜਿਸ ਬੰਦੇ ਦੇ ਅੰਦਰ ਮਾਇਆ ਦੀ ਅੱਗ ਲੱਗੀ ਹੈ, ਇਸ ਰਿਮਝਿਮ ਬਰਸਾਤ ਦੇ ਵਿਚ ਉਸਦੇ ਅੰਦਰ ਟਿਕਾਅ ਹੈ ? ਸਤਿਗੁਰੂ ਕਹਿੰਦੇ ਹਨ, ਜੇ ਬੰਦੇ ਦਾ ਅੰਦਰ ਸੜਦਾ ਪਿਆ ਹੈ ਤਾਂ ਉਸਦੇ ਕੋਲ ਇੰਨਾ ਕੁ ਸੁੱਖ ਹੋਵੇ ਕਿ ਇਹਨਾਂ ਗਰਮੀ ਦੇ ਦਿਨਾਂ ਵਿਚ ਕਿਸੇ ਝੀਲ ਦੇ ਕਿਨਾਰੇ ਜਾ ਕੇ ਉਹ ਆਪਣਾ ਸੋਹਣਾ ਘਰ ਬਣਾ ਲਏ। ਸਾਰੀਆਂ ਗਰਮੀਆਂ ਉਹ ਕਿਸੇ ਪਹਾੜ 'ਤੇ ਹਿੱਲ-ਸਟੇਸ਼ਨ 'ਤੇ ਰਹੇ। ਜਦੋਂ ਅੰਦਰ ਮਾਇਆ ਦੀ ਅਗਨਿ ਵਿਆਪੇ ਤਾਂ ਓਨਾ ਚਿਰ ਬਾਹਰ ਦੀਆਂ ਸਹੂਲਤਾਂ ਨਾਲ ਅੰਦਰ ਦੀ ਸ਼ਾਂਤੀ ਨਹੀਂ, ਜੇਕਰ ਬੰਦੇ ਦੇ ਅੰਦਰ ਸਤਿਨਾਮ ਵਾਹਿਗੁਰੂ ਨਹੀਂ ਟਿੱਕਿਆ। ਹੁਣ ਇਕ ਸੋਹਣੀ ਠੰਢੀ ਝੀਲ ਦੇ ਕਿਨਾਰੇ ਆਪਣਾ ਘਰ ਬਣਾਏ। ਹਵਾ ਚੱਲੇ ਤਾਂ ਠੰਢੀ ਹਵਾ ਉਸਦੇ ਘਰ ਵਿਚ ਪ੍ਰਵੇਸ਼ ਕਰੇ। ਉਸਦੇ ਕੋਲ ਸੇਜ ਵੀ ਸੋਹਣੀ ਹੋਵੇ। ਉਥੇ ਛੱਕਣ ਲਈ ਅਨੇਕਾਂ ਤਰ੍ਹਾਂ ਦੇ ਪਦਾਰਥ ਵੀ ਪ੍ਰਾਪਤ ਹੋਣ ਤੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੇ ਉਸ ਬੰਦੇ ਦੇ ਅੰਦਰ ਰੱਬ ਦੀ ਯਾਦ ਨਹੀਂ ਤਾਂ ਸੱਚ ਜਾਣੋ, ਉਹ ਪਹਾੜੀ ਉੱਤੇ ਬੈਠ ਕੇ ਵੀ ਕਲਪੀ ਜਾਏਗਾ। ਝੀਲ ਵਿਚ ਰਹਿ ਕੇ ਵੀ ਉਸਦੇ ਅੰਦਰ ਅੱਗ ਲੱਗੀ ਰਹੇਗੀ ਤੇ ਜਿਸ ਅੰਦਰ ਵਾਹਿਗੁਰੂ ਜੀ ਦਾ ਨਾਮ ਟਿੱਕ ਗਿਆ, ਸੱਚ ਜਾਣੋ, ਉਹ ਤੱਪਦੇ ਹੋਏ ਭੱਠ ਵਿਚ ਰਹਿ ਕੇ ਵੀ ਆਪਣੇ ਅੰਦਰ ਨੂੰ ਸ਼ਾਂਤ ਰੱਖੇਗਾ। ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਜਲ ਥਲ ਨੀਰਿ ਭਰੇ*

ਚਾਰ-ਚੁਫੇਰੇ ਪਾਣੀ ਭਰਿਆ ਹੋਵੇ।

*ਸੀਤਲ ਪਵਣ ਝੁਲਾਰਦੇ॥*
*ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ॥*
*ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ॥*

(ਅੰਗ ੧੧੦੨)

ਧੰਨ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ *ਬਸੰਤਿ ਸ੍ਵਰਗ ਲੋਕਹ।* ਜੇਕਰ ਕੋਈ ਇਨਸਾਨ ਸਵਰਗ-ਲੋਕ ਵਿਚ ਵੱਸਦਾ ਹੋਵੇ।

*ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ॥*

ਪ੍ਰਿਥਵੀ ਦੇ ਸਾਰੇ ਲੋਕਾਂ ਨੂੰ ਉਸਨੇ ਜਿੱਤਿਆ ਹੋਵੇ।

*ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ॥*
*ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥*
*ਨਾਨਕ ਕੋੜੀ ਨਰਕ ਬਰਾਬਰੇ ਉਜੜ ਸੋਈ ਥਾਉ॥*

ਧੰਨ ਗੁਰੂ ਅਰਜਨ ਸਾਹਿਬ ਨੇ ਅੱਗੇ ਵਿਆਖਿਆ ਕੀਤੀ-

*ਪਉੜੀ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥*

ਇਕ ਖ਼ਤਰਨਾਕ ਜੰਗਲ ਸੀ, ਜਿਸਨੂੰ ਤੂੰ ਇਕ ਨਗਰ ਸਮਝ ਕੇ ਟਿਕਾਣਾ ਕਰੀ ਬੈਠਾ ਹੈਂ।

*ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥*
*ਕਾਮੁ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥*

ਤੇ ਜਿਸ ਛਾਂ ਨੂੰ ਤੂੰ ਆਪਣੀ ਸਮਝਦਾ ਸੀ,

*ਸਿਰਿ ਲਗਾ ਜੰਮ ਡੰਡੁ ਤਾ ਪਛੁਤਾਨਿਆ॥*
*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥*

(ਅੰਗ ੭੦੭)

ਪੂਰੇ ਗੁਰੂ ਤੋਂ ਬਿਨਾਂ, ਨਾਮ ਤੋਂ ਬਿਨਾਂ ਸਵਰਗ ਦਾ ਸੁੱਖ ਵੀ ਸੱਚ ਜਾਣੋ ਅੱਗ ਦਾ ਰੂਪ ਧਾਰਨ ਕਰੀ ਬੈਠਾ ਹੈ। ਉਹ ਅੰਦਰ ਨੂੰ ਟਿਕਾਅ ਨਹੀਂ ਆਉਣ ਦਿੰਦਾ। ਗੁਰਮੁਖੋ ! ਜਿਨ੍ਹਾਂ ਨੇ ਦਿਨ ਰਾਤ ਪ੍ਰਮਾਤਮਾ ਨੂੰ ਚੇਤੇ ਕੀਤਾ ਤਾਂ ਸਭ ਕੁਝ ਚੇਤੇ ਰਹਿੰਦਾ ਹੈ, ਪਰ ਇਹੀ ਨਹੀਂ, ਉਹ ਵੀ ਚੇਤੇ ਰਹਿੰਦਾ ਹੈ, ਜਿਹੜਾ ਅੱਧੇ ਸੁਆਸ ਵਿਚ ਵਾਹਿਗੁਰੂ ਕਿਹਾ ਜਾਂਦਾ ਹੈ। ਉਸ ਇਕ ਵਾਹਿਗੁਰੂ ਨੂੰ ਚਿੱਤ ਵਿਚ ਚੇਤੇ ਰੱਖਣਾ ਬੜਾ ਮੁਸ਼ਕਿਲ ਭਾਸਦਾ ਹੈ। ਇਸਦੇ ਚੇਤੇ ਵਿਚ ਉਹ ਚੇਤੇ ਆਉਂਦਾ ਹੈ ਜਿਸਨੂੰ ਅਸੀਂ ਚੇਤੇ ਨਹੀਂ ਕਰਨਾ ਚਾਹੁੰਦੇ। ਸਭ ਕੁਝ ਯਾਦ ਹੈ, ਕੇਵਲ

ਪ੍ਰਮਾਤਮਾ ਯਾਦ ਨਹੀਂ। ਗੁਰਮੁਖ ਪਿਆਰਿਆਂ ਨੇ ਇਕ ਬਚਨ ਕਿਹਾ ਸੀ। ਕਹਿੰਦੇ ਹਨ, ਜਦੋਂ ਪਿਆਰੇ ਦੇ ਨਾਲ ਅੰਦਰ ਦੀ ਸਾਂਝ ਹੋਵੇ ਤਾਂ ਪਹਿਲੀ ਗੱਲ ਕਿ ਮੇਰੇ ਨੇਤਰਾਂ ਵਿਚ ਉਸ ਪਿਆਰੇ ਦਾ ਅਕਸ, ਉਸ ਪਿਆਰੇ ਦੀ ਤਸਵੀਰ ਅੱਗੇ ਆਉਂਦੀ ਰਹੇ ਤੇ ਮੈਂ ਉਸਦਾ ਦੀਦਾਰ ਕਰਦਾ ਰਹਾਂ। ਜਦੋਂ ਉਹ ਨੇਤਰਾਂ ਨਾਲ ਦੇਖਦੇ ਹਨ ਤਾਂ ਕਿਹੋ ਜਿਹੀ ਉਹਨਾਂ ਦੀਆਂ ਅੱਖਾਂ ਵਿਚ ਖ਼ੁਮਾਰੀ ਆਉਂਦੀ ਹੈ। ਜੇ ਉਹ ਅੱਖਾਂ ਖੋਲ੍ਹਣ ਦਾ ਯਤਨ ਕਰਨ ਤਾਂ ਧੱਕੇ ਨਾਲ ਆਪਣੇ ਆਪ ਹੀ ਅੱਖਾਂ ਦੇ ਪੋਪਟੇ ਬੰਦ ਹੋਈ ਜਾਂਦੇ ਹਨ। ਜਦੋਂ ਕੋਈ ਇਨਸਾਨ ਕਿਸੇ ਸੰਸਾਰ ਦੇ ਰੱਸ ਵਿਚ ਪੂਰਨ ਤੌਰ 'ਤੇ ਭਿੱਜਦਾ ਹੈ ਤਾਂ ਅੱਤ ਦਾ ਰੱਸ ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਨੂੰ ਬੰਦ ਕਰਦਾ ਹੈ ਤੇ ਜਦੋਂ ਕੋਈ ਨਾਮ ਦੇ ਰੱਸ ਵਿਚ ਅੱਤ ਦਾ ਭਿੱਜਦਾ ਹੈ ਤਾਂ ਉਦੋਂ ਬਦੋ-ਬਦੀ ਉਸਦੇ ਨੇਤਰਾਂ ਦੇ ਪੋਪਟੇ ਆਪਣੇ ਆਪ ਹੀ ਬੰਦ ਹੋ ਜਾਂਦੇ ਹਨ, ਕਿਉਂਕਿ ਉਹ ਕਿਸੇ ਆਨੰਦ ਵਿਚ ਟਿੱਕਿਆ ਹੈ। ਕਬੀਰ ਸਾਹਿਬ ਦਾ ਅਸੀਂ ਬਚਨ ਪੜ੍ਹਦੇ ਹਾਂ-

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*
*ਸਭ ਰਸ ਖੇਲਉ ਪੀਅ ਸਉ ਕਿਸੀ ਲਿਖਾਵਉ ਨਾਹਿ॥*

(ਅੰਗ ੧੩੭੭)

ਮੈਂ ਆਪਣੇ ਨੇਤਰ ਬੰਦ ਕਰ ਕੇ ਆਪਣੇ ਪਿਆਰੇ ਨੂੰ ਦਿਨ ਰਾਤ ਦੇਖਦੀ ਪਈ ਹਾਂ। ਹਜ਼ੂਰ ਬਚਨ ਕਰਦੇ ਹਨ ਕਿ ਪਹਿਲੀ ਗੱਲ ਇਹਨਾਂ ਅੱਖਾਂ ਨਾਲ ਪਿਆਰੇ ਦੇ ਦੀਦਾਰ ਹੋਣ। ਉਸਨੇ ਅਨੇਕ ਵਿਚ ਏਕ ਨੂੰ ਦੇਖ ਲਿਆ। ਅਸੀਂ ਇਕ ਸ਼ਬਦ ਵਿਚੋਂ ਵੀ ਇਕ ਦੇਖਣਾ ਚਾਹੀਏ ਤਾਂ ਸਾਨੂੰ ਇਕ ਵਿਚੋਂ ਅਨੇਕਾਂ ਦਿੱਸਣ ਲੱਗ ਪੈਂਦੇ ਹਨ। ਅਨੇਕਾਂ ਫੁਰਨੇ ਬਣ ਜਾਂਦੇ ਹਨ। ਗੁਰਮੁਖ ਪਿਆਰੇ ਬਚਨ ਕਰਦੇ ਸਨ ਕਿ ਜੇ ਪਿਆਰੇ ਨਾਲ ਪਿਆਰ ਬਣਿਆ ਹੋਵੇ ਤਾਂ ਪਹਿਲੀ ਗੱਲ ਕਿ ਦੀਦਿਆਂ ਤੋਂ ਕਦੀ ਦੂਰ ਨਾ ਹੋਵੇ ਤੇ ਜੇ ਮੰਨ ਲਿਆ ਜਾਏ ਕਿ ਇਹੋ ਜਿਹੀ ਘਾਟ ਆ ਗਈ ਕਿ ਉਸਦੇ ਦਰਸ਼ਨ ਨਾ ਹੋਣ ਤਾਂ ਕਹਿੰਦੇ ਹਨ ਕਿ ਘੱਟੋ ਘੱਟ ਉਸ ਦੀ ਤਸਵੀਰ ਨੂੰ ਆਪਣੇ ਹਿਰਦੇ ਵਿਚ ਤੂੰ ਟਿਕਾਅ ਕੇ ਰੱਖੀਂ ਤੇ ਜੇ ਪਿਆਰਿਉ ! ਇਹੋ ਜਿਹਾ ਸਮਾਂ ਵੀ ਆਵੇ ਕਿ ਹਿਰਦੇ ਵਿਚੋਂ ਉਸਦੀ ਸੁਰਤ ਵੀ ਚਲੀ ਜਾਏ ਤਾਂ ਫਿਰ ਕਹਿੰਦੇ ਹਨ ਕਿ ਅਰਦਾਸ ਕਰ ਕਿ ਤੇਰੀ ਰਸਨਾ ਤੋਂ ਉਸ ਪਿਆਰੇ ਦਾ ਨਾਮ ਕਦੀ ਨਾ ਵਿਸਰੇ ਤੇ ਜੇ ਰਸਨਾ ਤੋਂ ਨਾਮ ਵਿਸਰ ਗਿਆ ਤਾਂ ਫਿਰ ਸੱਚ ਜਾਣੀ, ਅੱਗ ਮਾਇਆ ਵਿਆਪ ਗਈ। ਫਿਰ ਸੰਸਾਰ ਵਿਚ ਰਹਿਣ ਦਾ ਕੋਈ ਤੁੱਕ ਨਹੀਂ। ਕਹਿਣ ਲੱਗੇ-

*ਲੱਗੇ ਪਿਆਰ ਤਾਂ ਪਿਆਰੜਾ ਪਾਸ ਵੱਸੇ ਕਦੀ ਅੱਖੀਆਂ ਤੋਂ ਨਾ ਹੋਏ ਓਹਲੇ।*
*ਜੇਕਰ ਕਦੀ ਅੱਖੀਆਂ ਤੋਂ ਉਹ ਹੋਏ ਓਹਲੇ ਸੁਰਤ ਉਸਦੀ ਦਿਲੋਂ ਨਾ ਹੋਏ ਓਹਲੇ।*
*ਸੁਰਤ ਉਸਦੀ ਦਿਲੋਂ ਜੇ ਹੋਏ ਓਹਲੇ ਨਾਮ ਉਸਦਾ ਜੀਭ ਤੋਂ ਨਾ ਹੋਏ ਓਹਲੇ।*
*ਨਾਮ ਜੀਭ ਤੋਂ ਜੇ ਕਦੇ ਹੋਏ ਓਹਲੇ ਸੁਰਤ ਦੇਹ ਤੋਂ ਸ਼ਾਲਾ ਤੱਦ ਹੋਏ ਓਹਲੇ।*

ਜਿਨ੍ਹਾਂ ਨੇ ਪ੍ਰਮਾਤਮਾ ਨੂੰ ਪਾਉਣਾ ਹੈ, ਉਹ ਹਰ ਕਰਮ ਵਿਚ ਯਤਨ ਕਰਦੇ ਹਨ ਕਿ

ਮਾਇਆ ਦੇ ਛੱਲ-ਛਿੱਦਰ ਤੋਂ ਬੱਚ ਜਾਈਏ।

ਹੁਣ ਬਾਬਾ ਖ਼ੁਦਾ ਸਿੰਘ ਵਰਗੇ ਮਹਾਂਪੁਰਸ਼ ਕਮਾਈ ਵਾਲੇ ਬਾਬਾ ਬੀਰ ਸਿੰਘ ਨੁਰੰਗਾਬਾਦ ਵਾਲੇ ਉਹਨਾਂ ਦੀ ਸੰਗਤ ਵਿਚ ਰਹੇ। ਅਸਲ ਵਿਚ ਇਹਨਾਂ ਦਾ ਨਾਮ ਸੀ ਬਾਬਾ ਜਸਵੰਤ ਸਿੰਘ। ਇਹਨਾਂ ਨੂੰ ਬਾਬਾ ਖ਼ੁਦਾ ਸਿੰਘ ਪਠਾਨ ਲੋਕ ਕਹਿੰਦੇ ਸਨ। ਜਦੋਂ ਇਹ ਕਾਬਲ ਵੱਲ ਗਏ, ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਆਵਾਜ਼ ਵਿਚ ਇੰਨੀ ਕੁ ਰੱਬ ਦੀ ਰਹਿਮਤ ਸੀ ਕਿ ਇਹਨਾਂ ਦੇ ਨੇੜੇ ਆਏ ਹੋਏ ਪਠਾਨ ਕਹਿੰਦੇ ਸਨ ਕਿ ਖ਼ੁਦਾ ਦਾ ਜੇ ਪ੍ਰਤੱਖ ਰੂਪ ਦੇਖਣਾ ਹੈ ਤਾਂ ਇਹਨਾਂ ਨੂੰ ਦੇਖੋ। ਜਸਵੰਤ ਸਿੰਘ ਦੀ ਥਾਂ ਉਹ ਇਹਨਾਂ ਨੂੰ ਖ਼ੁਦਾ ਸਿੰਘ ਕਹਿੰਦੇ ਹੁੰਦੇ ਸਨ। ਜਦੋਂ ਰੱਬ ਨੇ ਭਾਗ ਲਾਉਣਾ ਹੈ, ਥਾਣੇਦਾਰੀ ਦੀ ਨੌਕਰੀ ਕਰਦੇ ਸਨ। ਹਰਿਆਣੇ ਵਿਚ ਕੁਰੜੀ ਪਿੰਡ ਵਿਚ ਇਹਨਾਂ ਦਾ ਜਨਮ ਹੋਇਆ ਸੀ। ਥਾਣੇਦਾਰੀ ਕਰਨ ਵੇਲੇ ਅੰਦਰ ਨੂੰ ਲਾਗ ਲੱਗੀ ਤੇ ਰੱਬ ਵਾਲੇ ਪਾਸੇ ਤੁਰ ਪਏ। ਹੁਣ ਜਿਹੜਾ ਮਹਾਂਪੁਰਸ਼ ਹੈ ਉਹ ਹਰ ਕਰਮ ਵਿਚੋਂ ਪ੍ਰਮਾਤਮਾ ਦੀ ਯਾਦ ਚੇਤੇ ਕਰਦਾ ਹੈ। ਸਾਹਿਬ ਕ੍ਰਿਪਾਲੂ ਜੀ ਦਾ ਉਹ ਪਿਆਰਾ ਸਿੱਖ ਲਾਹੌਰ ਵਿਚ ਰਹਿੰਦਾ ਹੈ। ਲਾਹੌਰ ਤੋਂ ਬਾਹਰ ਉਸਨੂੰ ਨਿਕਲਣ ਦੀ ਆਗਿਆ ਨਹੀਂ ਸੀ। ਅੰਗਰੇਜ਼ ਨੇ ਬਾਬਾ ਖ਼ੁਦਾ ਸਿੰਘ ਉੱਪਰ ਪਾਬੰਦੀ ਲਾਈ ਸੀ। ਅੱਧੀ ਰਾਤ ਨੂੰ ਕਿਸੇ ਦੇ ਰੋਣ ਦੀ ਕੰਨਾਂ ਵਿਚ ਆਵਾਜ਼ ਪਈ। ਬਾਬਾ ਖ਼ੁਦਾ ਸਿੰਘ ਉਸ ਆਵਾਜ਼ ਨੂੰ ਸੁਣ ਕੇ ਗਏ ਤੇ ਇਹ ਉਸਦਾ ਘਰ ਸੀ ਜਿਹੜੇ ਲੋਕਾਂ ਦੇ ਘਰ ਦਾ ਕੂੜਾ ਆਪਣੇ ਸਿਰ 'ਤੇ ਢੋਂਦੇ ਸਨ। ਅੱਧੀ ਰਾਤ ਤੋਂ ਬਾਅਦ ਦਰਵਾਜ਼ਾ ਖੜਕਾਇਆ। ਕਹਿਣ ਲੱਗੇ ਰੋਂਦੇ ਕਿਉਂ ਹੋ ? ਮਾਈ ਬਾਹਰ ਨਿਕਲੀ, ਕਹਿਣ ਲੱਗੀ ਬਾਬਾ ਜੀ ਤੁਸੀਂ ? ਕਹਿੰਦੇ ਹਾਂ, ਮੈਂ ਅੰਮ੍ਰਿਤ ਵੇਲੇ ਸਾਈਂ ਦੀ ਯਾਦ ਵਿਚ ਜੁੜਨ ਲੱਗਾ ਸੀ ਕਿ ਮੇਰੇ ਕੰਨਾਂ ਵਿਚ ਆਵਾਜ਼ ਪਈ ਤੇ ਗੁਰੂ ਨੇ ਕਿਹਾ ਕਿ ਤੇਰੇ ਸਿਮਰਨ ਦਾ ਲਾਭ ਹੀ ਤਾਂ ਹੈ ਜੇ ਕਿਸੇ ਦੁੱਖੀ ਦਾ ਤੂੰ ਦੁੱਖ ਵੰਡਾ ਸਕੇਂਗਾ।

ਇਸ ਦਾ ਮਤਲਬ ਇਹ ਨਹੀਂ ਕਿ ਲੋੜਵੰਦ ਦੀ ਸੇਵਾ ਨਾ ਕਰੋ। ਸਿੱਖੀ ਦਾ ਧਰਮ ਹੀ ਲੋੜਵੰਦ ਦੀ ਸੇਵਾ ਕਰਨਾ ਹੈ। ਲੋੜਵੰਦ ਦੀ ਸੇਵਾ ਵਿਚੋਂ ਮਾਇਆ ਦੀ ਖਿੱਚ ਨਾ ਰੱਖੀਂ। ਲੋੜਵੰਦ ਦੀ ਸੇਵਾ ਵਿਚੋਂ ਤੂੰ ਰੱਬ ਨੂੰ ਝਾਤੀ ਮਾਰ ਕੇ ਦੇਖੀਂ। ਕਹਿਣ ਲੱਗੇ ਮੇਰੇ ਅੰਦਰ ਨੂੰ ਟਿਕਾਅ ਨਹੀਂ ਸੀ ਆਉਣਾ, ਕਿਉਂ ਰੌਲਾ ਪਾਇਆ ਹੈ ? ਮਾਈ ਕਹਿਣ ਲੱਗੀ ਕਿ ਧੀ ਮੇਰੀ ਦੀ ਛਾਤੀ 'ਤੇ ਫੋੜਾ ਹੈ। ਵੈਦ ਹਕੀਮ ਕਹਿੰਦੇ ਹਨ ਕਿ ਤੁਹਾਡੀ ਜਾਤ ਨੀਵੀਂ ਹੈ। ਇਹ ਕੋਈ ਵੇਲਾ ਹੈ ਤੁਹਾਡੇ ਦਵਾ-ਦਾਰੂ ਦਾ। ਬਾਬਾ ਖ਼ੁਦਾ ਸਿੰਘ ਜੀ ਅੰਦਰ ਗਏ। ਬਾਬਾ ਖ਼ੁਦਾ ਸਿੰਘ ਜੀ ਕਹਿਣ ਲੱਗੇ, ਮੇਰੇ 'ਤੇ ਭਰੋਸਾ ਕਰੋ। ਉਸ ਬਜ਼ੁਰਗ ਮਾਈ ਨੇ ਕਿਹਾ, ਬਾਬਾ ਜੀ ਤੁਹਾਡੇ 'ਤੇ ਰੱਬ ਵਰਗਾ ਭਰੋਸਾ ਹੈ। ਕਹਿਣ ਲੱਗੇ, ਇਉਂ ਜਾਣੋ ਕਿ ਬੱਚੀ ਮੇਰੀ ਮਾਂ ਦੀ ਤਰ੍ਹਾਂ ਹੈ। ਕਿਉਂਕਿ ਉਸਦੇ ਵੀ ਅੱਗੇ ਬੱਚੇ ਸਨ। ਕਹਿਣ ਲੱਗੇ ਮੈਂ ਇਸਨੂੰ ਠੀਕ ਕਰ ਸਕਦਾ ਹਾਂ ਪਰ ਜੇ ਮੈਨੂੰ ਇਕ ਇਜਾਜ਼ਤ ਦਿਉ। ਪੁੱਛਿਆ ਕੀ ? ਕਹਿਣ ਲੱਗੇ ਮੈਂ ਇਸਦੀ ਛਾਤੀ 'ਤੇ ਨਿਕਲੇ ਹੋਏ ਫੋੜੇ ਨੂੰ ਆਪਣੇ ਬੁੱਲ੍ਹਾਂ ਨਾਲ ਚੂਸ ਕੇ ਗੰਦਾ ਲਹੂ ਬਾਹਰ ਸੁੱਟ ਦੇਵਾਂਗਾ, ਇਹ ਆਰਾਮ ਨਾਲ ਟਿੱਕ ਜਾਏਗੀ ਤਾਂ ਮੇਰਾ ਅੰਦਰ ਸਿਮਰਨ ਵਿਚ ਟਿੱਕ ਜਾਏਗਾ। ਉਥੇ ਮਾਇਆ ਨਹੀਂ

ਵਿਆਪਦੀ ਪਈ। ਬਾਬਾ ਖ਼ੁਦਾ ਸਿੰਘ ਨੇ ਉਸ ਫੋੜੇ ਨੂੰ ਆਪਣੇ ਬੁੱਲ੍ਹਾਂ ਨਾਲ ਚੂਸ ਕੇ ਖ਼ੂਨ ਬਾਹਰ ਕੱਢਿਆ ਤੇ ਉਸਦੇ ਅੰਦਰ ਨੂੰ ਸਕੂਨ ਮਿਲਿਆ। ਬਾਬਾ ਖ਼ੁਦਾ ਸਿੰਘ ਕਹਿਣ ਲੱਗੇ ਕਿ ਲੈ ਭਾਗਵਾਨੇ ! ਤੂੰ ਹੁਣ ਟਿੱਕ। ਆਪਣੇ ਬੱਚੇ ਨੂੰ ਦੁੱਧ ਪਿਲਾ, ਤੇਰੇ ਅੰਦਰ ਦੇ ਟਿੱਕਣ ਨਾਲ ਮੈਂ ਹੁਣ ਸਿਮਰਨ ਕਰਾਂਗਾ। ਸਾਹਿਬ ਕਹਿੰਦੇ ਹਨ-

*ਦੇ ਦੇ ਮੰਗਹਿ ਸਹਸਾ ਗੂਣਾ*

ਦਿੰਦਾ ਇਕ ਗੁਣਾ ਹੈ ਤੇ ਦੇ ਕੇ ਇਹ ਥੋੜੀ ਕਹਿੰਦਾ ਹੈ ਕਿ ਮੈਂ ਇਕ ਰੁਪਈਆ ਰੱਖਿਆ ਹੈ ਤੇ ਮੈਨੂੰ ਰੱਬ ਮਿਲ ਜਾਏ। ਸਹਸਾ ਗੂਣਾ ਦਾ ਅਰਥ ਹੈ ਮੰਗਦਾ ਹਜ਼ਾਰ ਗੁਣਾ ਹੈ। ਫਿਰ ਕਹਿੰਦਾ ਹੈ-

*ਸੋਭ ਕਰੇ ਸੰਸਾਰ॥*

(ਅੰਗ ੪੬੬)

ਲੋਕ ਮੇਰੀ ਸੋਭਾ ਕਰਨ। ਸਾਹਿਬ ਕਹਿੰਦੇ ਹਨ ਕਿ ਤੂੰ ਇਕ ਗੁਣਾ ਰੱਖ ਕੇ ਹਜ਼ਾਰ ਗੁਣਾ ਮੰਗਿਆ ਹੈ। ਚੰਗਾ ਹੁੰਦਾ ਤੂੰ ਰੱਖ ਕੇ ਸਾਈਂ ਦੇ ਚਰਨਾਂ ਵਿਚ ਦਾਤ, ਤੂੰ ਦਾਤਾਂ ਦੇਣ ਵਾਲੇ ਨੂੰ ਮੰਗ ਲੈਂਦਾ। ਦਾਤਾਰ ਨੂੰ ਮੰਗ। ਅੱਜ ਮੇਰੇ ਧੰਨ ਗੁਰੂ ਅਮਰਦਾਸ ਜੀ ਨੇ ਇਸ ਪੂਰੇ ਸ਼ਬਦ ਵਿਚ ਇਹੀ ਕ੍ਰਿਪਾਲਤਾ ਕੀਤੀ ਹੈ। ਪਹਿਲਾ ਬਚਨ ਕੀਤਾ-

*ਮਾਇਆ ਭੁਇਅੰਗਮੁ ਸਰਪੁ ਹੈ*

ਇਹ ਇਕ ਖ਼ਤਰਨਾਕ ਸੱਪ ਦੀ ਤਰ੍ਹਾਂ ਹੈ।

*ਜਗੁ ਘੇਰਿਆ ਬਿਖੁ ਮਾਇ॥*

ਇਸ ਮਾਇਆ ਸੱਪ ਨੇ ਸਾਰੀ ਦੁਨੀਆਂ ਨੂੰ ਆਪਣੇ ਵਿਚ ਘੇਰਿਆ ਹੈ। ਕਹਿੰਦੇ ਹਨ, ਮਾਇਆ ਸੱਪ ਹੈ, ਇਸਨੇ ਆਪਣੇ ਘੇਰੇ ਵਿਚ ਸਾਰੇ ਸੰਸਾਰ ਨੂੰ ਲੈ ਲਿਆ ਹੈ ਤੇ ਇਹ ਸਾਰੀ ਦੁਨੀਆਂ 'ਤੇ ਮਾਇਆ ਸੱਪ ਆਪਣਾ ਜ਼ਹਿਰ ਚਾਰ-ਚੁਫੇਰੇ ਫੈਲਾਅ ਕੇ ਹਰ ਇਕ ਬੰਦੇ ਨੂੰ ਡੰਗ ਰਿਹਾ ਹੈ।

*ਬਿਖੁ ਕਾ ਮਾਰਣੁ ਹਰਿ ਨਾਮੁ ਹੈ*

ਪ੍ਰਮਾਤਮਾ ਨੇ ਜੇ ਸੱਪ ਪੈਦਾ ਕੀਤਾ ਹੈ ਤਾਂ ਸੱਪ ਨੂੰ ਮਾਰਨ ਵਾਲਾ ਗਾਰੜੀ ਮੰਤਰ ਵੀ ਉਸਨੇ ਪੈਦਾ ਕਰ ਦਿੱਤਾ ਹੈ।

*ਬਿਖੁ ਕਾ ਮਾਰਣੁ ਹਰਿ ਨਾਮੁ ਹੈ*

ਪ੍ਰਮਾਤਮਾ ਦਾ ਨਾਮ ਇਕ ਮਸਾਲਾ ਹੈ ਜਿਹੜਾ ਇਸ ਬਿਖ ਨੂੰ ਖ਼ਤਮ ਕਰ ਦਿੰਦਾ ਹੈ। ਕਹਿਣ ਲੱਗੇ ਕਿ ਮਾਇਆ ਜ਼ਹਿਰ ਜ਼ਰੂਰ ਹੈ ਪਰ ਜੇ ਤੈਨੂੰ ਇਸਨੂੰ ਮਾਰ ਕੇ ਦਵਾਈ ਬਣਾਉਣ ਦੀ ਜਾਚ ਆ ਜਾਏ ਤਾਂ ਤੇਰੇ ਲਈ ਸੁੱਖ ਬਣ ਜਾਏਗਾ। ਇਸਦੇ ਮਾਰਨ ਦਾ ਤਰੀਕਾ ਇਕੋ

ਹੈ ਵਾਹਿਗੁਰੂ ਜੀ ਦਾ ਨਾਮ।

*ਗੁਰ ਗਰੁੜ ਸਬਦੁ ਮੁਖਿ ਪਾਇ॥*

ਜਿਹੜਾ ਮੂੰਹ ਵਿਚ ਗਰੜ ਮੰਤਰ ਨੂੰ ਜੱਪਦਾ ਹੈ ਤਾਂ ਉਹ ਜ਼ਹਿਰੀਲੇ ਤੋਂ ਜ਼ਹਿਰੀਲੇ ਸੱਪ ਨੂੰ ਵੀ ਆਪਣੇ ਵੱਸ ਵਿਚ ਕਰ ਲੈਂਦਾ ਹੈ। ਜੇ ਤੇਰੇ ਕੋਲ ਗੁਰੂ ਦਾ ਸ਼ਬਦ ਗਰੜ ਮੰਤਰ ਹੋਵੇ, ਆਪਣੀ ਰਸਨਾ ਤੋਂ ਤੂੰ ਵਾਹਿਗੁਰੂ ਜੱਪੇਂ ਤਾਂ ਫਿਰ ਦੇਖੀਂ ਇਸ ਮਾਇਆ ਦੇ ਜ਼ਹਿਰ ਨੇ ਤੇਰੇ 'ਤੇ ਅਸਰ ਨਹੀਂ ਕਰਨਾ। ਸੱਚੇ ਪਾਤਿਸ਼ਾਹ ਫਿਰ ਇਹ ਨਾਮ ਕੌਣ ਜੱਪੇਗਾ ? ਸਾਹਿਬ ਕਹਿਣ ਲੱਗੇ-

*ਜਿਨ ਕਉ ਪੂਰਬਿ ਲਿਖਿਆ*

ਜਿਨ੍ਹਾਂ ਦੇ ਪੂਰਬਲੇ ਭਾਗ ਲਿਖੇ ਹਨ।

*ਤਿਨ ਸਤਿਗੁਰੁ ਮਿਲਿਆ ਆਇ॥*

ਉਹਨਾਂ ਨੂੰ ਸ਼ਬਦ ਦੀ ਦਾਤ ਦੇਣ ਵਾਲਾ ਪੂਰਾ ਸਤਿਗੁਰੂ ਆ ਮਿਲਿਆ। ਜਦੋਂ ਸਤਿਗੁਰੂ ਮਿਲੇ ਤਾਂ-

*ਮਿਲਿ ਸਤਿਗੁਰ ਨਿਰਮਲੁ ਹੋਇਆ*

ਸਤਿਗੁਰੂ ਨੂੰ ਮਿਲਦਿਆਂ ਸਾਰ ਅੰਦਰ ਦੀ ਨਿਰਮਲਤਾਈ ਮਿਲੀ।

*ਬਿਖੁ ਹਉਮੈ ਗਇਆ ਬਿਲਾਇ॥*

ਜਿਹੜੀ ਵਿਕਾਰਾਂ ਦੀ ਜ਼ਹਿਰ ਸੀ, ਹਉਮੈ ਦੀ ਜ਼ਹਿਰ ਸੀ, ਉਹ ਆਪਣੇ ਆਪ ਨਿਕਲ ਗਈ।

*ਗੁਰਮੁਖਾ ਕੇ ਮੁਖ ਉਜਲੇ*

ਗੁਰੂ ਦੇ ਸਨਮੁਖ ਰਹਿਣ ਵਾਲਿਆਂ ਦੇ ਮੂੰਹ ਕਲੰਕੀ ਨਹੀਂ, ਉਹਨਾਂ ਦੇ ਮੁਖ ਉਜਲੇ ਹਨ। ਵਾਹਿਗੁਰੂ ਮੇਹਰ ਕਰੇ ਕਿ ਸਾਈਂ ਦੀ ਦਰਗਾਹ ਵਿਚ ਮੁਖ ਉਜਲਾ ਹੋ ਕੇ ਜਾਈਏ। ਮੁਖ ਉਜਲਾ ਹੋਣ ਦਾ ਅਰਥ ਚਿਹਰੇ ਦੀ ਚਮੜੀ ਨੂੰ ਸੁੰਦਰ ਬਣਾਉਣਾ ਨਹੀਂ।

*ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ॥*

ਉਹਨਾਂ ਦੇ ਮੁਖ ਉਜਲੇ ਹਨ, ਜਿਨ੍ਹਾਂ ਦੇ ਅੰਦਰ ਪ੍ਰਮਾਤਮਾ ਦਾ ਨਾਮ ਟਿੱਕ ਗਿਆ ਹੈ। ਉਜਲੇ ਮੁਖ ਵਾਲਿਆਂ ਨੂੰ ਰੱਬ ਦੀ ਦਰਗਾਹ ਵਿਚ ਸ਼ੋਭਾ ਮਿਲਦੀ ਹੈ। ਸਾਹਿਬ ਕਹਿੰਦੇ ਹਨ-

*ਜਨ ਨਾਨਕੁ ਸਦਾ ਕੁਰਬਾਣੁ ਤਿਨ*

ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਪਿਆਰਿਉ ! ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ,

*ਜੋ ਚਲਹਿ ਸਤਿਗੁਰ ਭਾਇ॥*

ਜਿਹੜੇ ਗੁਰੂ ਦੇ ਭਾਣੇ ਵਿਚ ਚੱਲਦੇ ਹਨ, ਉਹਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਸਾਰੇ ਸਲੋਕ ਦਾ ਤੱਤ ਭਾਵ ਇਹ ਹੈ ਕਿ ਮਾਇਆ ਸਭ ਨੂੰ ਵਿਆਪਦੀ ਪਈ ਹੈ, ਚਾਹੇ ਕੋਈ ਧਰਮ ਦੇ ਕਰਮ ਕਰ ਰਿਹਾ ਹੈ, ਚਾਹੇ ਕੋਈ ਕੁਕਰਮ ਕਰ ਰਿਹਾ ਹੈ। ਪਰ ਕੋਈ ਟਾਵੇਂ ਟਾਵੇਂ ਗੁਰਮੁਖ ਜਿਨ੍ਹਾਂ ਦੀ ਰਸਨਾ 'ਤੇ ਗੁਰੂ ਨੇ ਆਪਣੇ ਨਾਮ ਦਾ ਵਾਸਾ ਕਰਾ ਦਿੱਤਾ ਹੈ, ਜਿਨ੍ਹਾਂ ਦੀ ਰਸਨਾ 'ਤੇ ਗੁਰੂ ਬੈਠ ਗਿਆ ਹੈ, ਉਹ ਫਿਰ ਬੈਰਾਗੀ ਬਣ ਗਏ। ਜਿੰਨ੍ਹਾਂ 'ਤੇ ਰੱਬ ਨੇ ਮੇਹਰ ਕਰ ਦਿੱਤੀ ਹੈ, ਉਹ ਰੱਬ ਦੀ ਮਮਤਾ ਤੋਂ ਉੱਪਰ ਉੱਠ ਗਏ। ਉਹਨਾਂ ਨੂੰ ਸਾਹਿਬ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਵੀ ਆਉਣਾ ਸਫਲ ਹੈ ਤੇ ਪ੍ਰਮਾਤਮਾ ਦੇ ਘਰ ਵਿਚ ਜਾਣਾ ਵੀ ਉਹਨਾਂ ਦਾ ਸਫਲ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ

ਸਲੋਕ ਮਹਲਾ ੩ ॥

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ॥*
*ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ॥*
*ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ॥*
*ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ॥*
*ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ॥*
*ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ॥ ੪੫॥*

(ਅੰਗ ੧੪੧੮)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਧੰਨ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੀ ਅੰਮ੍ਰਿਤ ਰਸਨਾ ਤੋਂ ਉਚਾਰਨ ਕੀਤੇ ਹੋਏ ਅੰਮ੍ਰਿਤ ਬਚਨ ਆਪ ਨੇ ਸਰਵਨ ਕੀਤੇ ਹਨ। ਮਨਮੁਖ ਬੰਦਾ ਬੱਚਾ ਹੋ ਕੇ ਵੀ ਬਿਰਧ ਦੀ ਤਰ੍ਹਾਂ ਕਮਜ਼ੋਰ ਹੈ। ਇਉਂ ਕਹਿ ਲਈਏ ਕਿ ਉਹ ਬਜ਼ੁਰਗ ਹੋ ਕੇ ਵੀ ਬਾਲਪੁਣਾ ਰੱਖ ਕੇ ਬੈਠਾ ਹੈ।

ਮਨੁੱਖ ਦੇ ਸਰੀਰਕ ਜੀਵਨ ਦੇ ਤਿੰਨ ਪੜਾਅ ਹਨ ਜਿਨ੍ਹਾਂ ਵਿਚ ਬਚਪਨ, ਜਵਾਨੀ ਅਤੇ ਬੁਢੇਪਾ ਹੈ। ਮਨੁੱਖ ਆਪਣੇ ਬਚਪਨ ਵਿਚ ਜਵਾਨੀ ਦੀ ਆਸ 'ਤੇ ਜੀਉਂਦਾ ਹੈ। ਜਵਾਨੀ ਵਿਚ ਪਹੁੰਚ ਕੇ ਉਹ ਬੁਢੇਪੇ ਦੇ ਦਿਨਾਂ ਦੀ ਗੱਲ ਕਰਦਾ ਹੈ, ਪਰ ਜਿਸ ਵੇਲੇ ਮਨੁੱਖ ਦੇ ਸਾਹਮਣੇ ਬੁਢੇਪਾ ਆਉਂਦਾ ਹੈ ਤਾਂ ਉਸ ਵੇਲੇ ਬਜਾਏ ਮੌਤ ਦੀ ਗੱਲ ਕਰਨ ਦੇ ਉਹ ਆਪਣੇ ਬੀਤੇ ਹੋਏ ਸਮੇਂ ਨੂੰ ਚੇਤੇ ਕਰਕੇ ਆਪਣੇ ਬੁਢੇਪੇ ਦੇ ਦਿਨ ਬਤੀਤ ਕਰਨ ਲੱਗ ਪੈਂਦਾ ਹੈ। ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਬਜ਼ੁਰਗੀ ਦੀ ਅਵਸਥਾ ਨੂੰ ਬਿਆਨ ਵੀ ਕੀਤਾ ਹੈ ਤੇ ਕ੍ਰਿਪਾ ਕਰਕੇ ਇਹ ਵੀ ਜਣਾਇਆ ਹੈ ਕਿ ਕਿਹੜੇ ਸੱਜਣ ਹਨ ਜਿਹੜੇ ਬੁਢੇਪੇ ਵਿਚ ਵੀ ਅੰਦਰੋਂ ਅਡੋਲ ਰਹਿੰਦੇ ਹਨ ਤੇ ਕਿਹੜੇ ਸੱਜਣ ਹਨ ਜਿਹੜੇ ਬਾਲ ਉਮਰ ਵਿਚ ਵੀ ਜਿਨ੍ਹਾਂ ਦੇ ਅੰਦਰ ਦੀ ਸੁਰਤ ਨਹੀਂ ਟਿੱਕਦੀ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਆਪ ਜੀ ਨਾਲ ਸਾਂਝੇ ਕਰਨੇ ਹਨ। ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ-

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*

(ਅੰਗ ੧੪੨੬)

ਤਰਨ ਦਾ ਅਰਥ ਹੈ ਜਵਾਨ। ਤਰਨਾਪੋ ਜਿਹੜਾ ਜਵਾਨੀ ਦਾ ਸਮਾਂ ਸੀ, ਜਿਸ ਵੇਲੇ ਤੇਰੇ ਸਰੀਰ ਵਿਚ ਤਾਕਤ ਸੀ, ਉਹ ਐਵੇਂ ਚਲਾ ਗਿਆ। ਗੁਰੂ ਜੀ ਕਹਿੰਦੇ ਹਨ ਕਿ ਬੁਢੇਪੇ ਨੇ ਤੇਰੇ ਤਨ ਉੱਤੇ ਫ਼ਤਿਹ ਪਾ ਲਈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਮੈਂ ਤੈਨੂੰ ਕਹਿ ਰਿਹਾ ਹਾਂ, ਹੇ ਮੇਰੇ ਮਨਾ ! ਤੂੰ ਉਸ ਹਰੀ ਨੂੰ ਜੱਪ। ਕਿਉਂ ? ਕਿਉਂਕਿ ਜਿਹੜੀ ਉਮਰ ਪ੍ਰਮਾਤਮਾ ਨੇ ਤੈਨੂੰ ਦਿੱਤੀ ਹੈ, ਦੇਖ ਬੁਢੇਪਾ ਆ ਗਿਆ ਹੈ। ਤੇਰੀ ਜ਼ਿੰਦਗੀ ਦਾ ਬਹੁਤ ਸਮਾਂ ਵਿਅਰਥ ਚਲਾ ਗਿਆ ਹੈ। ਸਾਹਿਬ ਨੇ ਅਗਲਾ ਬਚਨ ਕੀਤਾ-

*ਬਿਰਧਿ ਭਇਓ ਸੂਝੈ ਨਹੀ*

ਬੁਢੇਪਾ ਆ ਗਿਆ, ਹੁਣ ਕਿਸੇ ਗੱਲ ਦੀ ਸਮਝ ਨਹੀਂ ਪੈਂਦੀ ਪਈ। ਕਿਉਂਕਿ ਬੀਤਿਆ ਹੋਇਆ ਸਮਾਂ ਪਰਤ ਕੇ ਕਦੀ ਕਿਸੇ ਨੂੰ ਨਸੀਬ ਨਹੀ ਹੋਇਆ। ਇਕ ਸਿਆਣੇ ਵਿਦਵਾਨ ਨੇ ਬਹੁਤ ਸੋਹਣੇ ਸ਼ਬਦ ਕਹੇ ਹਨ। ਕਹਿੰਦਾ ਹੈ-ਐ ਮੇਰੇ ਮਉਲਾ !

*ਤੇਰੀ ਦੁਨੀਆਂ ਫਾਨੀ ਦੇਖੀ।*
*ਹਰਿ ਚੀਜ਼ ਜਹਾਂ ਕੀ ਆਨੀ ਜਾਨੀ ਦੇਖੀ।*
*ਜੋ ਆ ਕੇ ਨਾ ਜਾਏ ਵੋਹ ਬੁਢੇਪਾ ਦੇਖਾ।*
*ਜੋ ਜਾ ਕੇ ਨਾ ਆਏ ਵੋ ਜਵਾਨੀ ਦੇਖੀ।*

ਬੁਢੇਪਾ ਆ ਗਿਆ, ਇਸਨੇ ਕਦੀ ਨਹੀਂ ਜਾਣਾ। ਹਜ਼ੂਰ ਮੇਹਰ ਕਰਦੇ ਹਨ-

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ॥*

ਸਾਹਮਣੇ ਮੌਤ ਦਿੱਸਦੀ ਪਈ ਹੈ ਤੇ ਕੁਝ ਸਮਝ ਨਹੀਂ ਪੈਂਦੀ ਪਈ। ਗੁਰੂ ਤੇਗ਼ ਬਹਾਦਰ ਜੀ ਕਹਿ ਰਹੇ ਹਨ-

*ਕਹੁ ਨਾਨਕ ਨਰ ਬਾਵਰੇ*

ਕਹਿੰਦੇ ਹਨ ਕਿ ਬਾਵਰੇ ਬੰਦੇ, ਅਜੇ ਵੀ ਤੂੰ ਰੱਬ ਨੂੰ ਚੇਤੇ ਨਹੀਂ ਕਰਦਾ ਪਿਆ, ਕਿਉਂਕਿ ਤੇਰੀ ਜ਼ਿੰਦਗੀ ਦਾ ਪੜਾਅ ਬੁਢੇਪਾ ਆ ਚੁੱਕਿਆ ਹੈ।

*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥*

(ਅੰਗ ੧੪੨੬)

ਤੂੰ ਕਿਉਂ ਪ੍ਰਮਾਤਮਾ ਨੂੰ ਨਹੀਂ ਜੱਪਦਾ ਪਿਆ ? ਜਦੋਂ ਬੁਢੇਪਾ ਆਇਆ ਤਾਂ ਉਸ ਅਵਸਥਾ ਨੂੰ ਬੜਾ ਸੋਹਣਾ ਬਾਬਾ ਫ਼ਰੀਦ ਜੀ ਨੇ ਆਪਣੀ ਰਚਨਾ ਵਿਚ ਕਿਹਾ ਹੈ-

*ਬੁਢਾ ਹੋਆ ਸੇਖ ਫਰੀਦੁ*

ਕਹਿਣ ਲੱਗੇ ਕਿ ਬੁਢੇਪਾ ਆ ਗਿਆ ਹੈ, ਪਰ ਚੇਤੇ ਰੱਖਿਉ, ਉਹਨਾਂ ਦੀ ਬਜ਼ੁਰਗੀ ਵਿਚ ਵੀ ਸੁਰਤ ਜੁੜੀ ਹੋਈ ਹੈ। ਜੇ ਅੰਦਰ ਦੀ ਸੁਰਤ ਨਹੀਂ ਜੁੜੀ ਤਾਂ ਬੰਦਾ ਜਵਾਨੀ ਵਿਚ ਵੀ ਬੁਢੇਪੇ ਨੇ ਖਾ ਲਿਆ ਹੈ ਤੇ ਪਿਆਰਿਉ ! ਜੇ ਅੰਦਰ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੁੜੀ ਹੈ ਤਾਂ ਬੁਢੇਪੇ ਵਿਚ ਵੀ ਬੰਦੇ ਦਾ ਅੰਦਰ ਜਵਾਨ ਹੈ। ਪਰ ਬਾਬਾ ਜੀ ਨੇ ਬਾਹਰ ਦੇ ਬੁਢੇਪੇ ਦੀ ਤਰਸਯੋਗ ਜੋ ਹਾਲਤ ਹੈ, ਉਸ ਦਾ ਵਰਣਨ ਕਰਦਿਆਂ ਕਿਹਾ ਹੈ-

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*

(ਅੰਗ ੧੩੮੦)

ਸਰੀਰ ਕੰਬਣ ਲੱਗ ਪਿਆ।

*ਚਰਨ ਸੀਸੁ ਕਰ ਕੰਪਨ ਲਾਗੈ*

(ਅੰਗ ੪੭੯)

ਪੈਰ ਕੰਬਦੇ ਹਨ, ਹੱਥ ਕੰਬਦੇ ਹਨ। ਫਿਰ ਗਲੇ ਵਿਚੋਂ ਬੋਲਣ ਦਾ ਯਤਨ ਕਰਦਾ ਹੈ। ਵਿਦਵਾਨ ਬਹੁਤ ਸੀ, ਪਰ ਹੈਰਾਨਗੀ ਦੀ ਗੱਲ ਕਿ ਬੁਢੇਪੇ ਨੇ ਇਸਦੇ ਅਲਫ਼ਾਜ਼, ਇਸਦੇ ਅੱਖਰਾਂ ਦਾ ਉਚਾਰਨ ਹੀ ਬਦਲ ਦਿੱਤਾ। ਸ਼ੁੱਧ ਬੋਲਣ ਦਾ ਯਤਨ ਕਰਦਾ ਹੈ, ਪਰ ਗਲੇ ਦੀ ਆਵਾਜ਼ ਹੀ ਬਾਹਰ ਨਹੀਂ ਨਿਕਲਦੀ।

*ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥*

(ਅੰਗ ੪੭੯)

ਹੁਣ ਇਸ ਬੰਦੇ ਤੋਂ ਕੀ ਆਸ ਕਰ ਸਕਦੇ ਹਾਂ।

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*
*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥*

(ਅੰਗ ੧੩੮੦)

ਬਾਬਾ ਜੀ ਦੱਸੋ ਜ਼ਰਾ ਕਿਵੇਂ ਜਿੱਛ ਗਿਆ ਇਹ ਸਰੀਰ ? ਬਾਬਾ ਜੀ ਕਹਿਣ ਲੱਗੇ-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

(ਅੰਗ ੧੩੭੮)

ਭੂਰ ਦਾ ਅਰਥ ਹੈ ਬਿਲਕੁਲ ਚਿੱਟੀ ਹੋ ਗਈ। ਕਹਿਣ ਲੱਗੇ ਕਿ ਫਰੀਦ ! ਸ਼ੀਸ਼ੇ ਵਿਚ ਦੇਖ ਆਪਣੇ ਆਪ ਨੂੰ। ਜਿਹੜੇ ਕੇਸ ਰੱਬ ਨੇ ਤੈਨੂੰ ਕਾਲੇ ਦਿੱਤੇ ਸਨ, ਉਹ ਕੇਸ ਬਿਲਕੁਲ

ਚਿੱਟੇ ਹੋ ਚੁੱਕੇ ਹਨ।

*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥*

(ਅੰਗ ੧੩੭੮)

ਮੌਤ ਵਾਲਾ ਸਮਾਂ ਬਿਲਕੁਲ ਨੇੜੇ ਆ ਗਿਆ ਹੈ ਤੇ ਜਿਹੜੇ ਦਿਨ ਬੀਤ ਚੁੱਕੇ ਸਨ, ਉਹ ਦੂਰ ਚਲੇ ਗਏ ਹਨ। ਉਹਨਾਂ ਨੇ ਪਰਤ ਕੇ ਆਉਣਾ ਨਹੀਂ। ਉਥੇ ਉਹਨਾਂ ਨੇ ਇਕ ਹੋਰ ਪ੍ਰਮਾਣ ਦਿੱਤਾ। ਕਹਿਣ ਲੱਗੇ-

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*

ਸ਼ੱਕਰ ਦਾ ਅੱਖਰੀ ਅਰਥ ਹੈ ਮਿੱਠਾ ਤੇ ਵਿਸੁ ਦਾ ਅਰਥ ਹੈ ਜ਼ਹਿਰ। ਇਸ ਦਾ ਭਾਵ ਹੈ ਦੇਖ ਫ਼ਰੀਦ, ਉਹ ਸਮਾਂ ਸੀ ਜਿਸ ਸਮੇਂ ਤਨ ਹਰ ਚੀਜ਼ ਨੂੰ ਆਪਣੇ ਦੰਦਾਂ ਨਾਲ ਚਬਾ ਕੇ ਇਸ ਪੇਟ ਤੰਦੂਰ ਵਿਚ ਸੁੱਟ ਕੇ ਪਚਾ ਲੈਂਦਾ ਸੀ, ਪਿਆਰਿਆ ! ਅੱਜ ਸਮਾਂ ਆ ਗਿਆ ਹੈ ਕਿ ਜਿਹੜੀ ਸ਼ੱਕਰ ਅੱਤ ਦੀ ਮਿੱਠੀ ਸੀ, ਦੇਖ ਅੱਜ ਉਹ ਮਿੱਠੀ ਸ਼ੱਕਰ ਵੀ ਜ਼ਹਿਰ ਬਣ ਗਈ ਹੈ। ਇਹ ਅਸਲ ਵਿਚ ਤੇਰੇ ਉੱਪਰ ਬੁਢੇਪੇ ਨੇ ਅਸਰ ਕਰ ਦਿੱਤਾ।

*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥*

ਬਾਬਾ ਜੀ ਨੇ ਤੀਸਰਾ ਪ੍ਰਮਾਣ ਬਖ਼ਸ਼ਿਸ਼ ਕੀਤਾ। ਕਹਿਣ ਲੱਗੇ

*ਫਰੀਦਾ ਅਖੀ ਦੇਖ ਪਤੀਣੀਆਂ*

ਦੇਖ ਦੇਖ ਪਤਲੀਆਂ ਪੈ ਗਈਆਂ। ਪਤੀਣੀਆਂ ਦਾ ਅਰਥ ਅੰਦਰ ਦੀ ਜੋਤ ਕਮਜ਼ੋਰ ਹੋ ਗਈ।

*ਫਰੀਦਾ ਅਖੀ ਦੇਖ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*

ਸੁਣ ਸੁਣ ਕੇ ਕੰਨ ਥੱਕ ਗਏ।

*ਸਾਖ ਪਕੰਦੀ ਆਈਆ*

ਸਾਖ ਦਾ ਅਰਥ ਹੈ ਸ਼ਾਖ਼ਾਵਾਂ। ਸਰੀਰ ਦੀਆਂ ਸ਼ਾਖ਼ਾਵਾਂ ਕੀ ਹਨ ? ਜਦੋਂ ਸਰੀਰ ਪੱਕਣਾ ਸ਼ੁਰੂ ਹੋਇਆ, ਬੁਢੇਪਾ ਆਇਆ, ਉਦੋਂ ਕੁਦਰਤੀ ਤੌਰ 'ਤੇ ਕੇਸਾਂ ਦਾ ਰੰਗ ਚਿੱਟਾ ਹੋ ਗਿਆ, ਇੰਦਰਿਆਂ ਦੀ ਤਾਕਤ ਘੱਟ ਗਈ। ਕਹਿੰਦੇ ਹਨ, ਜਦੋਂ ਸ਼ਾਖ਼ਾਂ ਦੇ ਉਤੇ ਫਲ ਪੱਕਦਾ ਹੈ ਤੇ ਉਸ ਫੱਲ ਦਾ ਰੱਸ ਭਰਪੂਰ ਹੁੰਦਾ ਹੈ ਤਾਂ ਰੰਗ ਵੀ ਉਸਦਾ ਬਦਲ ਜਾਂਦਾ ਹੈ। ਉਹ ਆਪਣੇ ਆਪ ਹੀ ਇਕ ਦਿਨ ਟਾਹਣੀ ਨੂੰ ਛੱਡ ਜਾਂਦਾ ਹੈ। ਇਸੇ ਤਰ੍ਹਾਂ ਐ ਇਨਸਾਨ! ਜਦੋਂ ਤੇਰੇ ਸਰੀਰ ਦਾ ਬੱਲ ਚਲਾ ਗਿਆ ਅਤੇ ਸਰੀਰ ਵਿਚ ਇੰਨੀ ਵੱਡੀ ਤਬਦੀਲੀ ਆਈ ਕਿ ਤੇਰਾ ਰੰਗ ਵੀ ਬਦਲ ਗਿਆ। ਬੁਢੇਪੇ ਤੋਂ ਬਾਅਦ ਸੁੱਕੇ ਹੋਏ ਪੱਤੇ ਦੀ ਤਰ੍ਹਾਂ ਤੇਰਾ ਤਨ ਭੁਰ ਜਾਏਗਾ। ਸਾਹਿਬ ਕਹਿੰਦੇ ਹਨ-

*ਸਾਖ ਪਕੰਦੀ ਆਈਆ ਹੋਰ ਕਰੇਂਦੀ ਵਨ॥*

ਹੁਣ ਕੀ ਹੈ, ਜਿੜੇ ਦਿਨ ਲੰਘ ਚੁੱਕੇ ਹਨ, ਮੈਂ ਤਾਂ ਬੇਨਤੀ ਕਰ ਰਿਹਾ ਹਾਂ, ਕਿਉਂਕਿ ਗੁਰਮੁਖ 'ਤੇ ਕਦੀ ਵੀ ਤਨ ਦੇ ਬੁਢੇਪੇ ਦਾ ਅਸਰ ਨਹੀਂ, ਜੇ ਪ੍ਰਭੂ ਦੇ ਚਰਨਾਂ ਵਿਚ ਉਸਦੀ ਸੁਰਤ ਜੁੜੀ ਹੈ। ਜੇ ਸੁਰਤ ਨਹੀਂ ਤਾਂ ਜਵਾਨ ਬੰਦਾ ਵੀ ਬੁਢੇਪੇ ਨਾਲੋਂ ਕਮਜ਼ੋਰ ਹੈ, ਬਚਪਨ ਵੀ ਉਸਦਾ ਕਿਸੇ ਅਰਥ ਨਹੀਂ।

ਜਿਨ੍ਹਾਂ ਗੁਰਮੁਖਾਂ ਦੀ ਸੁਰਤ ਆਪਣੇ ਪ੍ਰਮਾਤਮਾ ਨਾਲ ਜੁੜੀ ਹੈ, ਉਹਨਾਂ ਨੇ ਅੰਮ੍ਰਿਤ ਬਾਣੀ ਵਿਚ ਬਚਨ ਕਹੇ। ਅੱਜ ਕੁਦਰਤੀ ਤੌਰ 'ਤੇ ਬਚਨ ਵੀ ਗੁਰੂ ਅਮਰਦਾਸ ਜੀ ਦੇ ਹਨ ਤੇ ਉਹਨਾਂ ਦਾ ਪ੍ਰੈਕਟੀਕਲ ਜੀਵਨ ਦੇਖੀਏ ਤਾਂ ਸੱਚ ਜਾਣੋ, ਇਹਨਾਂ ਸਲੋਕਾਂ ਦੀ ਵਿਆਖਿਆ ਬਾਪੂ ਗੁਰੂ ਅਮਰਦਾਸ ਜੀ ਦਾ ਜੀਵਨ ਹੀ ਕਰ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਸੀਂ ਪੜ੍ਹਿਆ-

*ਸਠੀ ਕੇ ਬੁਢੇਪਾ ਆਵੈ।*

ਜਿਸ ਵੇਲੇ ਬਾਬਾ ਅਮਰਦਾਸ ਜੀ ਆਪਣੇ ਅੰਦਰ ਨੂੰ ਸੁਚੇਤ ਕਰਕੇ ਗੁਰੂ ਨਾਨਕ ਸਾਹਿਬ ਦੇ ਦਰ 'ਤੇ ਲਿਆਏ ਹਨ ਤਾਂ ਦੁਨੀਆਂ ਦੀ ਨਜ਼ਰ ਵਿਚ ਉਸ ਵੇਲੇ ਬਾਬਾ ਅਮਰਦਾਸ ਜੀ ਦੇ ਤਨ ਨੂੰ ਬੁਢੇਪੇ ਨੇ ਜਿੱਤਣ ਦਾ ਯਤਨ ਕੀਤਾ ਹੈ। ਹੁਣ 60 ਸਾਲ ਦਾ ਬਜ਼ੁਰਗ ਆਇਆ ਹੈ, ਪਰ ਉਸਦੇ ਅੰਦਰ ਦੀ ਸੁਰਤ ਉਸ ਉੱਪਰ ਨਿਰਬਲਤਾਈ ਨਹੀਂ, ਅੰਦਰ ਦੀ ਸੁਰਤ ਬਾਬਾ ਜੀ ਦੀ ਕਮਜ਼ੋਰ ਨਹੀਂ, ਅੰਦਰ ਵਾਲਾ ਚਾਉ ਪੁਰਾਣਾ ਨਹੀਂ, ਉਹ ਨਿਵੇਲਾ ਹੈ। ਜੇ ਅੰਦਰ ਦਾ ਚਾਉ ਬਣਿਆ ਰਹੇ ਤਾਂ ਬੁਢੇਪਾ ਵੀ ਜਵਾਨੀ ਨੂੰ ਮਾਤ ਕਰ ਜਾਂਦਾ ਹੈ ਤੇ ਚੇਤੇ ਰੱਖੋ, ਜਿਨ੍ਹਾਂ ਲੋਕਾਂ ਦੇ ਅੰਦਰ ਦੇ ਚਾਉ ਮਰ ਜਾਣ, ਉਹ ਜਵਾਨ ਹੋਣ ਦੇ ਬਾਵਜੂਦ ਵੀ ਬੁੱਢਿਆਂ ਦੀ ਤਰ੍ਹਾਂ ਨਿਰਬਲ ਹੋ ਜਾਂਦੇ ਹਨ। ਬਾਬਾ ਜੀ 60 ਸਾਲ ਦੀ ਉਮਰ ਵਿਚ ਆਏ ਹਨ ਤੇ ਜਿਸ ਦਿਨ ਉਹ ਆਏ ਹਨ, ਉਹਨਾਂ ਨੇ ਇਹ ਨਹੀਂ ਕਿਹਾ ਕਿ ਮੈਨੂੰ ਮੇਰੀ ਉਮਰ ਦੇ ਲਿਹਾਜ਼ ਨਾਲ ਕਿਸੇ ਵੱਖਰੀ ਥਾਂ 'ਤੇ ਬਿਠਾ ਦਿਉ, ਕਿਉਂਕਿ ਮੈਂ ਹੱਥਾਂ ਨਾਲ ਕਾਰ ਨਹੀਂ ਕਰ ਸਕਦਾ, ਮੈਂ ਕੋਈ ਕਿਰਤ ਨਹੀਂ ਕਰ ਸਕਦਾ। ਜਿਸ ਦਿਨ 60 ਸਾਲ ਦੀ ਉਮਰ ਵਿਚ ਬਾਬਾ ਅਮਰਦਾਸ ਆਏ ਹਨ, ਉਹਨਾਂ ਦੇ ਪਹਿਲੇ ਸ਼ਬਦ ਸਨ ਕਿ ਹੇ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ ! ਮੈਂ ਆਪ ਜੀ ਦੇ ਪਾਵਨ ਪਵਿੱਤਰ ਦਰਬਾਰ ਵਿਚ ਕੁੜਮਾਂ-ਚਾਰੀ ਦੀ ਹੈਸੀਅਤ ਨਾਲ ਨਹੀਂ, ਸੰਸਾਰ ਦੇ ਕਿਸੇ ਰਿਸ਼ਤੇ ਦੇ ਬੰਧਨ ਵਿਚ ਬੱਝ ਕੇ ਨਹੀਂ, ਮੈਂ ਆਪ ਜੀ ਦੇ ਦਰਬਾਰ ਵਿਚ ਨਿਗੁਰਾ ਆਇਆ ਹਾਂ, ਤੁਸੀਂ ਕ੍ਰਿਪਾਲਤਾ ਕਰੋ, ਮੈਨੂੰ ਆਪਣੇ ਘਰੋਂ ਸਿੱਖੀ ਦੀ ਦਾਤ ਦੇ ਦਿਉ। ਜਦੋਂ ਧੰਨ ਗੁਰੂ ਅੰਗਦ ਸਾਹਿਬ ਨੂੰ ਪਤਾ ਲੱਗਾ ਤਾਂ ਪਿਆਰਿਉ ! 12 ਸਾਲ ਦੀ ਸੇਵਾ ਤੋਂ ਖ਼ੁਸ਼ ਹੋ ਕੇ 12 ਬਖ਼ਸ਼ਸ਼ਾਂ ਦਿੱਤੀਆਂ। ਹੁਣ ਉਹ ਬਜ਼ੁਰਗੀ ਹੈ, 72 ਸਾਲ ਦੀ ਉਮਰ ਹੈ। 72 ਸਾਲ ਦਾ ਬਜ਼ੁਰਗ ਖਲੋਤਾ ਹੈ ਤੇ 12 ਸਾਲ ਗਾਗਰਾਂ ਢੋਈਆਂ ਹਨ।

ਗੁਰੂ ਗ੍ਰੰਥ ਸਾਹਿਬ ਨੇ ਬਚਨ ਕਿਹਾ ਹੈ ਕਿ ਜਦੋਂ ਗੁਰੂ ਅਮਰਦਾਸ ਖਲੋਂਦੇ ਹਨ ਤਾਂ

ਜਿਹੜੇ ਅੱਖਾਂ ਵਾਲੇ ਹਨ, ਉਹਨਾਂ ਨੂੰ ਗੁਰੂ ਅਮਰਦਾਸ ਜੀ ਕੋਲ ਰੂਹਾਨੀਅਤ ਦੀਆਂ ਦਾਤਾਂ ਤੇ ਸੰਸਾਰ ਦੀਆਂ ਤਾਕਤਾਂ ਸਾਹਮਣੇ ਖਲੋਤੀਆਂ ਦਿੱਸਦੀਆਂ ਹਨ। ਮਹਾਰਾਜ ਕਿਹੜੀਆਂ ? ਕਹਿਣ ਲੱਗੇ

*ਬਾਰਿਜੁ ਕਰਿ ਦਾਹਿਣੈ*

ਉਹਨਾਂ ਦੇ ਸੱਜੇ ਹੱਥ ਵਿਚ ਕਮਲ ਦਾ ਜ਼ਿਕਰ ਕਰਦੇ ਹਨ ਭੱਟ ਜੀ।

*ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥*
*ਰਿਧਿ ਬਸੈ ਬਾਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥*

(ਅੰਗ ੧੩੯੪)

ਗੁਰੂ ਅਮਰਦਾਸ ਜੀ ਦੇ ਖੱਬੇ ਹੱਥ ਵਿਚ ਰਿੱਧੀਆਂ, ਸੱਜੇ ਹੱਥ ਵਿਚ ਕਮਲ ਦਾ ਫੁੱਲ ਤੇ ਕਹਿਣ ਲੱਗੇ ਕਿ ਜਿੰਨੀਆਂ ਤਾਕਤਾਂ ਹਨ, ਗੁਰੂ ਅਮਰਦਾਸ ਜੀ ਦੀ ਰਸਨਾ ਨੂੰ ਦੇਖਦੀਆਂ ਪਈਆਂ ਹਨ।

*ਸਿਧਿ ਸਨਮੁਖ ਮੁਖੁ ਜੋਵੈ॥*

ਖਲੋ ਕੇ ਦੇਖਦੀਆਂ ਪਈਆਂ ਹਨ, ਇਸ ਕਰਕੇ ਤੂੰ ਆਪਣੀ ਰਸਨਾ ਤੋਂ ਬੋਲ ਤਾਂ ਸਹੀ ਕਿ ਬਾਪੂ ਅਮਰਦਾਸ ! ਅਸੀਂ ਤੇਰੇ ਕਿਹੜੇ ਹੁਕਮ ਨੂੰ ਮੰਨੀਏ ? ਹੁਣ 72 ਸਾਲ ਦੇ ਬਜ਼ੁਰਗ ਹਨ। ਬਜ਼ੁਰਗ ਦੀ ਸੁਰਤ ਕਿੱਥੇ ਟਿੱਕੀ ਹੈ ? ਗੁਰੂ ਅੰਗਦ ਸਾਹਿਬ ਨੇ ਉਥੇ ਬਚਨ ਕਹੇ-

ਤੁਮ ਹੌ ਨਿਥਾਵਣ ਕੇ ਥਾਵ।
ਨਿਮਾਣਨ ਕੇ ਮਾਣ।
ਨਿਤਾਣਿਆਂ ਦੇ ਤਾਣ।
ਨਿਓਟਿਆਂ ਦੀ ਓਟ।
ਨਿਆਸਰਿਆਂ ਦਾ ਆਸਰਾ।
ਨਿਧਰਿਆਂ ਦੀ ਧਰ।
ਨਿਧੀਰਨ ਕੇ ਧੀਰ।
ਪੀਰਾਂ ਕੇ ਪੀਰ।
ਦਇਆਲ ਗਹੀ ਬਹੋੜ।
ਜਗਤ ਬੰਦੀ ਛੋੜ।
ਭੰਨਣ ਘੜਣ ਸਮਰਥ।
ਸਭ ਜੀਵਕਾ ਜਿਸ ਹਥਿ।

ਇਹ 12 ਵਰ ਹਨ। ਕਹਿਣ ਲੱਗੇ - ਬਾਬਾ ਅਮਰਦਾਸ ! ਜਿਸ ਬੰਦੇ ਦੀ ਕੋਈ ਥਾਂ ਨਹੀਂ, ਪਹਿਲੀ ਤੁਹਾਡੇ ਸਿਰ 'ਤੇ ਗੁਰੂ ਨਾਨਕ ਦੀ ਰਹਿਮਤ, ਤੁਸੀਂ ਨਿਥਾਵਿਆਂ ਦੇ ਥਾਂ ਬਣੋਗੇ। ਜਿਸ ਨਿਮਾਣੇ ਦਾ ਕੋਈ ਵੀ ਮਾਣ ਨਹੀਂ ਕਰੇਗਾ, ਹੇ ਬਾਬਾ ਅਮਰਦਾਸ ! ਦੂਜੀ ਬਖ਼ਸ਼ਿਸ਼ ਤੁਹਾਨੂੰ ਇਹ ਕਿ ਤੁਸੀਂ ਨਿਮਾਣਿਆਂ ਦੇ ਮਾਣ ਬਣ ਜਾਉਗੇ। ਜਿਸਦਾ ਕੋਈ ਆਸਰਾ ਨਹੀਂ, ਉਸਦਾ ਤੁਸੀਂ ਆਸਰਾ ਬਣੋਗੇ। ਜਿਸ ਬੰਦੇ ਦਾ ਕੋਈ ਧੜਾ ਨਹੀਂ, ਕੋਈ ਥਾਂ ਨਹੀਂ, ਉਸਦੀ ਧਿਰ ਤੁਸੀਂ ਬਣ ਜਾਉਗੇ। ਜਿਸਨੂੰ ਕੋਈ ਧੀਰਜ ਦੇਣ ਵਾਲਾ ਨਹੀਂ, ਉਸਨੂੰ ਧੀਰਜ ਦੇਣ ਵਾਲੇ ਤੁਸੀਂ ਹੋਵੋਗੇ। ਤੁਹਾਡੇ ਸਾਹਮਣੇ ਵੱਡੀਆਂ ਵੱਡੀਆਂ ਅਜ਼ਮਤਾਂ ਵਾਲੇ ਝੁੱਕ ਜਾਣਗੇ। ਦਇਆਲ ਗਹੀ ਬਹੋੜ। ਤੁਸੀਂ ਹਮੇਸ਼ਾ ਦਇਆਲੂ ਹੋ। ਗਹੀ ਬਹੋੜ ਦਾ ਅਰਥ ਹੈ ਕਿ ਬੰਦੇ ਦੀ ਜਿਹੜੀ ਆਤਮਕ ਅਵਸਥਾ ਕਈ ਜਨਮਾਂ ਦੀ ਚਲੀ ਗਈ, ਹੇ ਗੁਰੂ ਅਮਰਦਾਸ ! ਤੇਰਾ ਨਾਮ ਲਿਆਂ ਪਰਤ ਕੇ ਰੂਹਾਨੀਅਤ ਦੀਆਂ ਦਾਤਾਂ ਉਸਨੂੰ ਫਿਰ ਮਿਲ ਜਾਂਦੀਆਂ ਹਨ। ਗਏ ਹੋਏ ਸਮੇਂ ਨੂੰ ਫਿਰ ਮੋੜ ਲਿਆਉਂਦੇ ਹੋ। ਜਗਤ ਦੇ ਬੰਦਨਾਂ ਤੋਂ ਤੁਸੀਂ ਮੁਕਤ ਕਰਾਉਣ ਵਾਲੇ ਹੋ। ਤੁਸੀਂ ਚਾਹੋਂ ਤਾਂ ਭੰਨ ਲਉ, ਚਾਹੋ ਤਾਂ ਘੜ ਲਉ ਤੇ ਸੱਚ ਜਾਣੋ, ਸਭ ਜੀਵਕਾ ਜਿਸ ਹਥਿ। 12 ਬਖ਼ਸ਼ਿਸ਼ਾਂ ਦਿੱਤੀਆਂ, ਸਾਰੇ ਸੰਸਾਰ ਦੀ ਜੀਵਿਕਾ ਤੁਹਾਡੇ ਹੱਥ ਵਿਚ ਫੜਾ ਦਿੱਤੀ। ਉਹਨਾਂ ਅੰਦਰ ਵੀ ਬਜ਼ੁਰਗੀ ਹੈ, ਪਰ ਉਹਨਾਂ ਦੀ ਸੁਰਤ ਇਥੇ ਟਿੱਕੀ ਸੀ-

*ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥*
*ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥*
*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥*
*ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥*
*ਇਕਹੁ ਜਿ ਲਾਖ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ॥*
*ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ॥*

(ਅੰਗ ੧੩੯੪)

ਅੰਦਰ ਦੀ ਸੁਰਤ ਅਜਿਹੀ ਹੈ ਕਿ ਬਾਪੂ ਅਮਰਦਾਸ ਨੂੰ ਇਕ ਤੋਂ ਬਿਨਾਂ ਦੂਜਾ ਕੋਈ ਚੇਤੇ ਨਹੀਂ। ਹਜ਼ੂਰ ਕ੍ਰਿਪਾਲੂ ਜੀ ਨੇ ਅੱਜ ਪਹਿਲਾ ਬਚਨ ਕੀਤਾ-

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*

(ਅੰਗ ੧੪੧੮)

ਗੁਰਮੁਖ ਨੂੰ ਬੁਢੇਪਾ ਕਦੀ ਗ੍ਰੱਸਦਾ ਨਹੀਂ ਤੇ ਪਿਆਰਿਓ ! ਤੁਸੀਂ ਬਾਣੀ ਵਿਚ ਪੜ੍ਹ ਸਕਦੇ ਹੋ ਕਿ ਬਾਬਾ ਫ਼ਰੀਦ ਜੀ ਨੇ ਜਦੋਂ ਕਿਹਾ-

*ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥*

(ਅੰਗ ੧੩੭੮)

ਜਿਸਨੇ ਜਵਾਨੀ ਦੇ ਸਮੇਂ ਰੱਬ ਨੂੰ ਚੇਤੇ ਨਹੀਂ ਕੀਤਾ, ਉਸਨੇ ਬੁਢੇਪੇ ਵਿਚ ਕਿੱਥੇ ਚੇਤੇ ਕਰਨਾ ਹੈ। ਬਾਬਾ ਜੀ ਦੀ ਵੀ ਗੱਲ ਠੀਕ ਹੈ। ਹੁਣ ਜਿਹੜੇ ਜਵਾਨੀ ਵਿਚ ਪਾਪ ਕੀਤੇ ਹਨ, ਕੋਈ ਪੂਰਾ ਮੁਰਸ਼ਦ ਹੋਵੇ ਤਾਂ ਪਿਛਲੇ ਪਾਪ ਧੋਂਦਾ ਹੈ, ਨਹੀਂ ਤਾਂ ਬਜ਼ੁਰਗੀ ਵਿਚ ਆਪਣੇ ਕੀਤੇ ਹੋਏ ਪਾਪ ਹੀ ਦੈਂਤ ਬਣ ਕੇ ਬੰਦੇ ਨੂੰ ਖਾਂਦੇ ਹਨ।

ਤੁਸੀਂ ਬੜੇ ਬਜ਼ੁਰਗ ਦੇਖੇ ਹੋਣਗੇ, ਜਿਹੜੇ ਬੱਚਿਆਂ ਦੀ ਤਰ੍ਹਾਂ ਰੋਣਾ ਸ਼ੁਰੂ ਕਰ ਦਿੰਦੇ ਹਨ। ਕਿਉਂ ਰੋਂਦੇ ਹਨ ? ਕਿਉਂਕਿ ਉਹਨਾਂ ਦੇ ਕੀਤੇ ਹੋਏ ਗੁਨਾਹ ਮੂੰਹ ਖੋਲ੍ਹ ਕੇ ਸਾਹਮਣੇ ਖਲੋਤੇ ਹਨ। ਹੁਣ ਬਾਪੂ ਅਮਰਦਾਸ ਬਜ਼ੁਰਗਾਂ ਦੀ ਰਾਹਨੁਮਾਈ ਕਰਦੇ ਹਨ-

*ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ*

ਤੂੰ ਇਕ ਕਦਮ ਤੁਰ ਤਾਂ ਸਹੀ।

*ਜੇ ਕੋ ਚਿਤਿ ਕਰੇ॥*

*ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥*

*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*

(ਅੰਗ ੧੩੭੮)

ਏਹ ਤਾਂ ਉਸਦੀ ਦਾਤ ਹੈ।

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*

(ਅੰਗ ੧੪੧੮)

ਜਿਨ੍ਹਾਂ ਨੂੰ ਰੱਬ ਨੇ ਅੰਦਰ ਦੀ ਸੁਰਤ, ਅੰਦਰ ਦੀ ਸੋਝੀ ਦੇ ਦਿੱਤੀ ਹੈ, ਉਹਨਾਂ ਉੱਤੇ ਬੁਢੇਪਾ ਨਹੀਂ। ਬਜ਼ੁਰਗੀ ਉਮਰ ਦਾ ਨਾਮ ਨਹੀਂ, ਬਜ਼ੁਰਗੀ ਅੰਦਰ ਦੇ ਜੀਵਨ ਦਾ ਨਾਮ ਹੈ। ਕੋਈ ਇਹ ਨਹੀਂ ਕਿ ਬੰਦੇ ਦੇ ਕੇਸ ਚਿੱਟੇ ਹੋ ਗਏ ਤੇ ਉਹ ਬਜ਼ੁਰਗ ਹੋ ਗਿਆ। ਸਾਡੇ ਕੇਸ ਚਿੱਟੇ ਹੋਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਫ਼ਸਲ ਪੱਕ ਗਈ ਹੈ। ਦੂਜੀ ਗੱਲ ਕੇਸ ਚਿੱਟੇ ਹੋਣ ਦਾ ਮਤਲਬ ਸੀ ਕਿ ਇਸ ਬੰਦੇ ਦੇ ਨੇੜੇ ਆਉਗੇ ਤਾਂ ਜਿਸ ਤਰ੍ਹਾਂ ਇਸਦੇ ਕੇਸ ਚਿੱਟੇ ਹਨ, ਇਸੇ ਤਰ੍ਹਾਂ ਇਸ ਦਾ ਅੰਦਰ ਵੀ ਚਿੱਟਾ ਹੈ। ਪਰ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਬੰਦੇ ਦੇ ਕੇਸ ਚਿੱਟੇ ਹੋ ਜਾਣ 'ਤੇ ਅੰਦਰ ਵਾਲਾ ਮਨ ਅੱਗੇ ਨਾਲੋਂ ਕਈ ਗੁਣਾ ਕਾਲਾ ਹੋ ਜਾਵੇ। ਉਸ ਬੰਦੇ ਦੀ ਜ਼ਿੰਦਗੀ ਵਿਅਰਥ ਹੈ। ਇਸੇ ਕਰਕੇ ਇਕ ਸਿਆਣੇ ਸੱਜਣ ਨੇ ਗੱਲ ਕਹੀ ਸੀ ਕਿ ਆਦਮੀ ਦੀ ਦਾੜ੍ਹੀ ਕੇਸ ਇਸਦੇ ਜਨਮ ਤੋਂ ਕਈ ਸਾਲ ਬਾਅਦ ਆਉਂਦੇ ਹਨ। 15-18 ਸਾਲ ਬਾਅਦ ਚਿਹਰਾ ਕੇਸਾਂ ਨਾਲ ਭਰਦਾ ਹੈ। ਜਿਸ ਦਿਨ ਕੇਸ ਚਿਹਰੇ 'ਤੇ ਆਏ, ਉਸ ਦਿਨ ਕੇਸਾਂ ਦਾ ਰੰਗ ਕਾਲਾ ਸੀ, ਪਰ ਕੇਸਾਂ ਨੇ ਆਪਣੇ ਜਨਮ ਤੋਂ ਬਾਅਦ ਆਪਣਾ ਸਫ਼ਰ ਸ਼ੁਰੂ ਕਰ ਦਿੱਤਾ। ਇਹ ਕਾਲਿਆਂ ਤੋਂ ਚਿੱਟੇ ਹੋ ਗਏ। ਉਹ ਕਹਿੰਦਾ ਹੈ ਤੇਰੇ ਪਿੱਛੋਂ ਆਏ ਕੇਸ ਕਾਲੇ ਸਨ, ਪਰ ਉਹ ਚਿੱਟੇ ਉਜਲੇ ਬਣ ਗਏ। ਕਿੰਨੀ ਬਦਕਿਸਮਤੀ ਹੈ ਕਿ ਤੂੰ ਜਨਮ ਤੋਂ ਵੀ ਕਾਲਾ,

ਮਰਦਿਆਂ ਵੀ ਹੋਰ ਕਾਲਖ ਨਾਲ ਲੈ ਤੁਰਿਆ ਹੈਂ। ਹਜ਼ੂਰ ਕਹਿੰਦੇ ਹਨ ਕਿ ਜਿਸ ਗੁਰਮੁਖ ਨੇ ਆਪਣੇ ਅੰਦਰ ਨੂੰ ਟਿਕਾਅ ਲਿਆ ਹੈ, ਉਸ ਉੱਪਰ ਬੁਢੇਪੇ ਦਾ ਕੋਈ ਅਸਰ ਨਹੀਂ। ਬਾਬੇ ਬੁੱਢੇ ਨੂੰ ਦੇਖੋ, ਬਜ਼ੁਰਗੀ ਉਮਰ ਦਾ ਨਾਮ ਨਹੀਂ। ਭਾਈ ਨੰਦ ਲਾਲ ਕਹਿੰਦੇ ਹਨ ਕਿ ਜੇ ਤੂੰ ਸੱਚਮੁੱਚ ਬਾਬਾ ਬੁੱਢਾ ਬਣਨਾ ਚਾਹੁੰਦਾ ਹੈਂ, ਬਜ਼ੁਰਗ ਬਣਨਾ ਚਾਹੁੰਦਾ ਹੈਂ, ਤਾਂ ਬੰਦਗੀ ਕਰਿਆ ਕਰ, ਕਿਉਂਕਿ ਬੰਦਗੀ ਵਾਲਾ ਹੀ ਬਜ਼ੁਰਗ ਹੈ, ਜਿਸਦੇ ਕੋਲ ਬੰਦਗੀ ਨਹੀਂ, ਉਹ

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ*

(ਅੰਗ ੧੪੧੮)

ਉਹ ਜਵਾਨ ਵੀ ਬੁੱਢਾ ਹੈ। ਇਸ ਪੱਥਰ ਵਰਗੇ ਦਿਲ ਨੂੰ ਕਿਤੇ ਖੁਰਚ, ਕਿਤੇ ਨਰਮ ਬਣਾ। ਨਰਮ ਬਣਾਉਣਾ ਹੀ ਤਾਂ ਅੰਦਰ ਦੀ ਸੁਰਤ ਹੈ। ਜਿਹੜੇ ਜਿਹੜੇ ਬਜ਼ੁਰਗ ਹੋਏ ਹਨ, ਉਹਨਾਂ ਬਾਬਿਆਂ ਦੀ ਸੁਰਤ ਕਿਤੇ ਖਿੰਡੀ ਸੀ ? ਬਾਬਾ ਬੁੱਢਾ 125 ਸਾਲ ਦੀ ਉਮਰ ਵਿਚ ਬੈਠੇ ਵੀ ਕਹਿ ਰਹੇ ਹਨ, ਸਿੱਖੋ ! ਜੱਪ ਕਰੋ, ਤੱਪ ਕਰੋ, ਸਿਮਰਨ ਕਰੋ, ਧਿਆਨ ਕਰੋ, ਸੇਵਾ ਕਰੋ, ਸਾਰੇ ਸਿੱਖੀ ਦੇ ਬਚਨ ਪਾਲੋ, ਪਰ ਜ਼ਿੰਦਗੀ ਵਿਚ ਆਪਣੀ ਅਪਣਤ ਨਾ ਜਣਾਇਓ। ਜੇ ਕੁਝ ਲੈਣਾ ਹੈ ਤਾਂ ਕ੍ਰਿਪਾ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਦੀ ਲਿਆ ਜੇ। ਧ੍ਰੂ ਨੂੰ ਕੀ ਕਹੋਗੇ ? ਉਹ ਬੱਚਾ ਸੀ ਜਿਸ ਵੇਲੇ ਮਤਰਈ ਨੇ ਝਿੜਕ ਕੇ ਬਾਹਰ ਕੱਢਿਆ ਤਾਂ ਉਸ ਵੇਲੇ ਉਸਨੇ ਸਵਾਲ ਕਰ ਦਿੱਤਾ- ਮਾਂ !-

*ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭਿ ਹੋਵਨਿ ਮੀਤਾ ?*

ਮਾਂ ਨੇ ਕਿਹਾ-

*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*
*ਬਾਹਰਿ ਚਲਿਆ ਕਰਣਿ ਤਪ ਮਨ ਬੈਰਾਗੀ ਹੋਇ ਅਤੀਤਾ।*
*ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ॥*

(ਵਾਰ ੧੦, ਪ: ੧)

ਜਿਸ ਵੇਲੇ ਉਹ ਤੱਪ ਕਰਨ ਜੰਗਲ ਵੱਲ ਚੱਲ ਪਿਆ, ਉਸ ਦਿਨ 5 ਸਾਲ ਦਾ ਧ੍ਰੂ ਨਹੀਂ ਸੀ, ਸੱਚ ਜਾਣਿਉ, ਉਹ 5 ਸਾਲ ਦਾ ਬਜ਼ੁਰਗ ਬਣ ਚੁੱਕਾ ਸੀ। ਪ੍ਰਹਿਲਾਦ ਹੈ ਬੱਚਾ ਪਰ ਜਿਸ ਵੇਲੇ ਬਾਪ ਦੇ ਸਾਹਮਣੇ ਖਲੋ ਕੇ ਕਹਿ ਦਿੱਤਾ ਕਿ

*ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥*
*ਸਾਸਨਾ ਤੇ ਬਾਲਕੁ ਗਮੁ ਨ ਕਰੈ॥*
*ਪ੍ਰਹਿਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ॥*

(ਅੰਗ ੧੧੩੩)

ਜਿਸ ਵੇਲੇ ਸਾਹਮਣੇ ਖਲੋ ਕੇ ਕਹਿ ਦਿੱਤਾ ਮੈਂ ਰੱਬ ਤੋਂ ਬਿਨਾਂ ਹੋਰ ਕਿਸੇ ਨੂੰ ਮੰਨਦਾ ਨਹੀਂ, ਉਸ ਵੇਲੇ ਉਹ 5 ਸਾਲ ਦਾ ਬਾਲਕ ਨਹੀਂ, ਅੰਦਰ ਦੀ ਟਿੱਕੀ ਹੋਈ ਸੁਰਤ ਵਿਚ ਬਜ਼ੁਰਗ ਬੋਲ ਰਿਹਾ ਸੀ।

ਆਪਣੇ ਘਰ ਵੱਲ ਝਾਤੀ ਮਾਰ ਕੇ ਦੇਖੀਏ, ਬਾਬਾ ਫਤਹਿ ਸਿੰਘ ਤੇ ਬਾਬਾ ਜੋਰਾਵਰ ਸਿੰਘ। ਹੁਣ ਬਾਬਾ ਸ਼ਬਦ ਅਸੀਂ ਦਾਦੇ ਲਈ ਵਰਤਦੇ ਹਾਂ। ਬਾਬਾ ਫਤਹਿ ਸਿੰਘ ਤੇ ਬਾਬਾ ਜੋਰਾਵਰ ਸਿੰਘ ਦੀ ਉਮਰ ਦੇਖੋ, ਪਰ ਨਹੀਂ, ਉਹਨਾਂ ਦੀ ਸੁਰਤ ਇੰਨੀ ਕੁ ਟਿੱਕੀ ਸੀ ਕਿ ਵੱਡੀਆਂ ਉਮਰਾਂ ਵਾਲੇ ਤਾਂ ਹੋ ਸਕਦਾ ਹੈ ਸ਼ਾਇਦ ਡੋਲ ਜਾਣ, ਪਰ ਉਹਨਾਂ ਦੇ ਅੰਦਰ ਬੈਠਾ ਹੋਇਆ ਬਜ਼ੁਰਗ ਕਹਿ ਰਿਹਾ ਸੀ ਕਿ-

*ਸੱਚ ਕੋ ਮਿਟਾਉਗੇ ਤੋ ਮਿਟੋਗੇ ਜਹਾਂ ਸੇ।*
*ਡਰਤਾ ਨਹੀਂ ਹੈ ਅਕਾਲ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*
*ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਕੇ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਖ਼ੁਦਾ ਕੀ ਜ਼ੁਬਾਂ ਸੇ।*

ਤੈਨੂੰ ਅਸੀਂ ਰੱਬ ਦੀ ਜ਼ਬਾਨ ਨਾਲ ਕਹਿੰਦੇ ਹਾਂ ਸੂਬਿਆ, ਸੱਚ ਨੂੰ ਮਿਟਾਉਣ ਵਾਲੇ ਮਿੱਟ ਗਏ। ਉਸ ਨੀਂਹਾਂ ਵਿਚ ਖਲੋਤੇ ਹੋਏ ਕੇਵਲ ਬੱਚੇ ਨਹੀਂ, ਬਜ਼ੁਰਗ ਬੋਲ ਕੇ ਕਹਿੰਦੇ ਪਏ ਸਨ ਕਿ

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿੱਖੀ ਕੀ ਨੀਂਹ ਹਮ ਹੈਂ ਸਿਰੋਂ ਪੇ ਉਠਾ ਚਲੇ।*
*ਗੁਰਿਆਈ ਕਾ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਪੌਦਾ ਲਗਾ ਚਲੇ।*
*ਗੱਦੀ ਤੋ ਤਖ਼ਤ ਬਸ ਅਬ ਕੌਮ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤੱਕ ਮਿਟਾਏਗੀ।*

ਉਮਰ ਬੱਚਿਆਂ ਵਾਲੀ ਸੀ, ਪਰ ਅੰਦਰ ਟਿੱਕੀ ਹੋਈ ਸੁਰਤ ਜਿਹੜੀ ਸੀ ਉਹ ਬਜ਼ੁਰਗ ਵਾਲੇ ਬੋਲ ਬੋਲਦੀ ਸੀ। ਪਿਆਰਿਉ ! ਗੱਲ ਤਾਂ ਸਿਰਫ਼ ਅੰਦਰ ਦੇ ਟਿੱਕਣ ਦੀ ਸੀ ਤੇ ਇਥੇ ਹੀ ਬਸ ਨਹੀਂ, ਅੱਜ ਅਸੀਂ ਧੰਨ ਬਾਬਾ ਦੀਪ ਸਿੰਘ ਜੀ ਦਾ ਨਾਮ ਲੈਂਦੇ ਹਾਂ ਤਾਂ ਬੜੇ ਪ੍ਰਸੰਨ ਹੁੰਦੇ ਹਾਂ। ਮੈਂ ਕਹਿੰਦਾ ਹਾਂ ਕਿ ਬਾਬਾ ਦੀਪ ਸਿੰਘ ਦਾ ਨਾਮ ਅੱਜ ਤੁਸੀਂ ਰੜੇ ਮੈਦਾਨ ਵਿਚ ਵੀ ਲੈ ਕੇ ਬੈਠ ਜਾਉ ਤਾਂ ਸੰਗਤਾਂ ਦੀਆਂ ਭੀੜਾਂ ਲੱਗ ਜਾਂਦੀਆਂ ਹਨ। ਜਦੋਂ ਹਰਿਮੰਦਰ ਸਾਹਿਬ ਜਾਈਦਾ ਹੈ ਤਾਂ ਇਕ ਪਾਸੇ ਗੁਰੂ ਰਾਮਦਾਸ ਜੀ ਦਾ ਘਰ ਹੈ ਤੇ ਦੂਜੇ ਪਾਸੇ ਗੁਰੂ ਰਾਮਦਾਸ ਜੀ ਦੇ ਦਰ ਦੀ ਸੇਵਾ ਕਰਨ ਵਾਲੇ, ਸੀਸ ਭੇਟਾ ਕਰਨ ਵਾਲੇ ਜ਼ਿੰਦਾ ਸ਼ਹੀਦ ਬਾਬਾ

ਦੀਪ ਸਿੰਘ ਜੀ ਦਾ ਅਸਥਾਨ ਹੈ, ਜਿੱਥੇ ਸਸਕਾਰ ਕੀਤਾ ਹੈ। ਉਸ ਵੇਲੇ ਹਰ ਬੰਦੇ ਨੂੰ ਇਹ ਗੱਲ ਪਤਾ ਲੱਗ ਜਾਣੀ ਚਾਹੀਦੀ ਹੈ ਕਿ ਜੇ ਗੁਰੂ ਬੇਅੰਤ ਵੱਡਾ ਹੈ ਤਾਂ ਜਿਹੜਾ ਗੁਰੂ ਦੇ ਚਰਨਾਂ ਨਾਲ ਗੁਰਸਿੱਖ ਜੁੜ ਜਾਏ, ਮੇਰਾ ਗੁਰੂ ਉਸ ਗੁਰਸਿੱਖ ਦੀ ਵੀ ਜੈਜੈਕਾਰ ਕਰਾ ਦਿੰਦਾ ਹੈ। ਅਸੀਂ ਉਸ ਮਹਾਂਪੁਰਸ਼ ਦੇ ਦਰ 'ਤੇ ਜਾਂਦੇ ਹਾਂ। ਉਮਰ ਕਿਹੜੀ ਸੀ ? ਜਿਸ ਉਮਰ ਵਿਚ ਉਹਨਾਂ ਖੰਡਾ ਫੜਿਆ, ਅੱਤ ਦੀ ਬਿਰਧ ਉਮਰ ਹੈ। 75 ਸਾਲ ਦੀ ਉਮਰ ਵਿਚ ਉਸ ਬਜ਼ੁਰਗ ਨੇ ਖੰਡਾ ਫੜਿਆ ਤੇ ਇਕੱਲਾ ਖੰਡਾ ਫੜ ਕੇ ਪਿੱਛੇ ਨਹੀਂ ਤੁਰਿਆ, ਉਸਨੇ ਬਕਾਇਦਾ ਲਕੀਰ ਖਿੱਚੀ ਤੇ ਲਕੀਰ ਖਿੱਚ ਕੇ ਕਿਹਾ ਕਿ ਮੇਰੇ ਪਿੱਛੇ ਉਹ ਆਇਉ ਜਿਸਨੇ ਸਿਰ ਤੱਲੀ 'ਤੇ ਰੱਖ ਕੇ ਆਉਣਾ ਹੈ। ਜਿਸਨੂੰ ਆਪਣੇ ਸਰੀਰ ਦਾ ਮੋਹ ਹੈ, ਉਹ ਵਾਪਿਸ ਚਲਾ ਜਾਏ, ਕਿਉਂਕਿ ਮੈਂ ਉੱਨੀ ਦੇਰ ਤੱਕ ਮਰਨਾ ਨਹੀਂ, ਜਿੰਨੀ ਦੇਰ ਤੱਕ ਹਰਿਮੰਦਰ ਵਿਚ ਮੈਂ ਆਪਣਾ ਸੀਸ ਨਹੀਂ ਭੇਟਾ ਕਰ ਦਿੰਦਾ। ਉਹ ਬੁੱਢਾ ਨਹੀਂ। ਟਿੱਕੀ ਹੋਈ ਸੁਰਤ ਵਾਲਾ ਆਪਣੇ ਡਿੱਗੇ ਹੋਏ ਸਿਰ ਨੂੰ ਆਪਣੇ ਹੱਥ ਉੱਪਰ ਚੁੱਕ ਖੰਡਾ ਵਾਹੁੰਦਾ ਅੱਗੇ ਤੁਰ ਪੈਂਦਾ ਹੈ, ਕਿਉਂਕਿ ਅੰਦਰ ਵਾਲੀ ਸੁਰਤ ਕਾਇਮ ਹੈ।

ਦੂਜੀ ਉਦਾਹਰਣ ਉਸ 80 ਸਾਲ ਦੇ ਲਗਪਗ ਬਜ਼ੁਰਗ ਦੀ ਹੈ। ਉਹ ਬਜ਼ੁਰਗ 80 ਸਾਲ ਦਾ ਚੁਰਸਤੇ ਵਿਚ ਬੈਠਾ ਹੈ। ਲੱਕੜ ਦਾ ਮੁੱਡਾ ਲਿਆ। ਉਸਦੇ ਜਦੋਂ ਗੁੱਟ ਨੂੰ ਕੱਟਣ ਲੱਗੇ ਤਾਂ ਯੱਕਲਖ਼ਤ ਉਸਨੇ ਹੱਥ ਖਿੱਚ ਲਿਆ। ਜੱਲਾਦ ਨੇ ਸਮਝਿਆ ਸ਼ਾਇਦ ਡਰ ਗਿਆ। ਉਹ ਬਜ਼ੁਰਗ ਕਹਿਣ ਲੱਗਾ ਕਿ ਤੈਨੂੰ ਪਤਾ ਨਹੀਂ ਕਿ ਬੰਦ-ਬੰਦ ਬਣਦਾ ਕਿੱਥੋਂ ਹੈ। ਦੇਖ ਇਕ ਉਂਗਲ ਦੇ ਤਿੰਨ-ਚਾਰ ਬੰਦ ਬਣਦੇ ਪਏ ਹਨ, 17 ਕੁ ਬੰਦ ਬਣਨੇ ਹਨ ਇਸ ਗੁੱਟ ਨੂੰ ਕੱਟਣ ਤੋਂ ਪਹਿਲਾਂ। ਤੂੰ ਇਹਨਾਂ ਨੂੰ ਕਿਉਂ ਨਹੀਂ ਕੱਟਦਾ ਪਿਆ। ਉੱਚੀ ਉੱਚੀ ਕਹਿ ਰਿਹਾ ਸੀ-

*ਅੰਗ ਅੰਗ ਤੇ ਮੇਰੇ ਤੂੰ ਕਾਤਲ ਖੰਜਰ ਜਦੋਂ ਚਲਾਏਂਗਾ।*

ਜਦੋਂ ਤੂੰ ਮੇਰੇ ਸਰੀਰ ਦੇ ਉੱਤੇ ਇਹ ਟੋਕਾ ਚਲਾਉਣਾ ਹੈ।

*ਕੱਟ ਕੱਟ ਕੇ ਬੰਦ ਤੂੰ ਮੇਰੇ ਧਰਤੀ ਤੇ ਖ਼ੂਨ ਜਦੋਂ ਵਗਾਏਂਗਾ।*
*ਉਹ ਦਰਦ ਪਿਆਲੇ ਭਰ ਭਰ ਕੇ ਅਸੀਂ ਜਾਮ ਵਾਂਗ ਪੀ ਜਾਵਾਂਗੇ।*
*ਸੁਣ ਕਾਤਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਹੁਣ ਬਜ਼ੁਰਗ ਹੈ, ਉਸਦੀ ਸੁਰਤ ਨਹੀਂ ਖਿੰਡੀ। ਅਸਲ ਵਿਚ ਬਜ਼ੁਰਗੀ ਉਮਰ ਦਾ ਨਾਮ ਨਹੀਂ, ਬਜ਼ੁਰਗੀ ਤਾਂ ਅੰਦਰ ਦੀ ਸੁਰਤ ਦਾ ਨਾਮ ਹੈ। ਗੁਰਮੁਖ ਉਹ ਜਿਸਦੀ ਸੁਰਤ ਖਿੰਡੇ ਨਾ, ਗੁਰਮੁਖ ਉਹ ਜਿਸ ਦੇ ਅੰਦਰ ਦਾ ਆਨੰਦ ਮਰੇ ਨਾ, ਗੁਰਮੁਖ ਉਹ ਜਿਹੜਾ ਦੁੱਖ ਵਿਚ, ਸੁੱਖ ਵਿਚ ਇਕ ਸਮਾਨ ਰਹੇ। ਸਾਹਿਬ ਕਹਿਣ ਲੱਗੇ-

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ*

ਜਿਹੜਾ ਮਨਮੁਖ ਹੈ, ਉਹ ਬੱਚਾ ਹੋਵੇ ਤੇ ਭਾਵੇਂ ਬਿਰਧ ਹੋਵੇ, ਇਹ ਇਕੋ ਜਿਹੇ ਹਨ। ਬੱਚੇ ਦਾ ਅੰਦਰ ਕਦੀ ਵੀ ਟਿਕਾਅ ਵਿਚ ਨਹੀਂ ਆਉਂਦਾ ਪਿਆ। ਕਹਿਣ ਲੱਗੇ ਉਸ ਬਜ਼ੁਰਗ ਨੂੰ ਬਜ਼ੁਰਗ ਕਿਵੇਂ ਕਹੋਗੇ, ਜਿਸਦਾ ਆਪਣਾ ਅੰਦਰ ਹੀ ਨਿਆਣਿਆਂ ਦੀ ਤਰ੍ਹਾਂ ਸਦਾ ਖਿੰਡਿਆ ਰਹਿੰਦਾ ਹੈ। ਮਹਾਰਾਜ ਕਿਉਂ ਨਹੀਂ ਟਿੱਕਦਾ ? ਬਿਰਧ ਹੋ ਗਿਆ ਹੈ, ਪਰ ਇਸਦੇ ਅੰਦਰ ਨੂੰ ਅਜੇ ਟਿਕਾਅ ਨਹੀਂ। ਕਹਿਣ ਲੱਗੇ ਕਿ ਇਸਦਾ ਕਾਰਨ ਇਹ ਹੈ-

*ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ॥*

ਕਿਉਂਕਿ ਉਹਨਾਂ ਦੇ ਅੰਦਰ ਰੱਬ ਦਾ ਧਿਆਨ ਨਹੀਂ, ਵਾਹਿਗੁਰੂ ਜੀ ਦਾ ਅੰਦਰ ਚਿੰਤਨ ਨਹੀਂ।

*ਵਿਚਿ ਹਉਮੈ ਕਰਮ ਕਮਾਵਦੇ*

ਉਹ ਉਮਰ ਢੱਲਣ ਦੇ ਬਾਵਜੂਦ ਵੀ ਅੰਦਰ ਦੀ ਹਉਮੈ ਨੂੰ ਛੱਡਣ ਲਈ ਤਿਆਰ ਨਹੀਂ। ਸਾਰੀਆਂ ਚੀਜ਼ਾਂ ਛੱਡ ਗਈਆਂ, ਅੱਖਾਂ ਛੱਡ ਗਈਆਂ, ਕੰਨ ਛੱਡ ਗਏ, ਜੀਭ ਛੱਡ ਗਈ, ਲੱਤਾਂ-ਪੈਰ ਛੱਡ ਗਏ, ਪਰ ਹਉਮੈ ਨੇ ਨਹੀਂ ਛੱਡਿਆ।

*ਵਿਚਿ ਹਉਮੈ ਕਰਮ ਕਮਾਵਦੇ*

ਕੋਈ ਵੀ ਕੰਮ ਕਰਨਾ, ਹਉਮੈ ਵਿਚ ਮੈਂ ਕੀਤਾ, ਮੈਂ ਕਰਾਇਆ। ਸੱਚੇ ਪਾਤਿਸ਼ਾਹ ਕਹਿਣ ਲੱਗੇ-

*ਸਭ ਧਰਮ ਰਾਇ ਕੈ ਜਾਂਹੀ॥*

ਇਹੋ ਜਿਹੇ ਮਨਮੁਖ, ਇਹੋ ਜਿਹੀ ਖਿੰਡੀ ਹੋਈ ਸੁਰਤ ਵਾਲੇ ਬੰਦੇ ਬਾਪੂ ਅਮਰਦਾਸ ਕਹਿੰਦੇ ਹਨ ਕਿ ਸਾਰੀ ਧਰਮਰਾਜ ਦੀ ਫ਼ੌਜ ਹੈ। ਧਰਮਰਾਜ ਦੀ ਫ਼ੌਜ ਦਾ ਮਤਲਬ ਇਹ ਜਮਦੂਤਾਂ ਦੇ ਵੱਸ ਪੈਣ ਵਾਲੇ ਹਨ, ਇਹ ਪ੍ਰਮਾਤਮਾ ਦੇ ਘਰ ਜਾਣ ਵਾਲੀ ਖੇਡ ਨਹੀਂ।

*ਗੁਰਮੁਖਿ ਹਛੇ ਨਿਰਮਲੇ॥*

ਜਿਨ੍ਹਾਂ ਦੀ ਸੁਰਤ ਟਿੱਕੀ ਹੈ, ਉਹ ਚੰਗੇ ਹਨ, ਉਹਨਾਂ ਅੰਦਰ ਕੋਈ ਮੈਲ ਨਹੀਂ। ਕਿਉਂ ਜੀ, ਉਹਨਾਂ ਦਾ ਅੰਦਰ ਕਿਉਂ ਨਿਰਮਲ ਹੋ ਗਿਆ ? ਕਹਿਣ ਲੱਗੇ ਅਸਲ ਵਿਚ ਨਿਰਮਲ ਨੂੰ ਜੱਪ ਜੱਪ ਕੇ ਨਿਰਮਲ ਹੋ ਗਏ।

*ਗੁਰ ਕੈ ਸਬਦਿ ਸੁਭਾਇ॥*

ਗੁਰੂ ਦੇ ਸ਼ਬਦ ਵਿਚ ਸੁੱਤੇ ਸਿਧ ਉਹਨਾਂ ਦੇ ਅੰਦਰ ਨੂੰ ਪਵਿੱਤਰਤਾ ਮਿਲੀ। ਗੁਰਮੁਖੋ ! ਮੈਲ ਉਤਾਰਨ ਦਾ ਯਤਨ ਕਰਾਂਗੇ ਤਾਂ ਮੈਲ ਉਤਰਦੀ ਹੈ। ਹੁਣ ਕੱਪੜੇ ਮੇਰੇ ਭਰੇ ਪਏ ਹਨ ਤੇ ਮੈਂ ਇਹੀ ਕਹੀ ਜਾਵਾਂ ਕਿ ਸਾਬਣ ਨਾਲ ਸਾਫ਼ ਹੋ ਜਾਂਦੇ ਹਨ ਤਾਂ ਕੀ ਮੇਰੇ ਘਰ ਵਿਚ ਪਏ ਹੋਏ ਮੈਲੇ ਕੱਪੜੇ ਸਾਫ਼ ਹੋ ਜਾਣਗੇ ? ਜਿੰਨੀ ਦੇਰ ਤੱਕ ਸਾਬਣ ਨਹੀਂ ਲਾਵਾਂਗਾ, ਉਹ ਸਾਫ਼

ਨਹੀਂ ਹੋਣਗੇ। ਗੁਰਮੁਖ ਨੇ ਆਪਣੇ ਅੰਦਰ ਨੂੰ ਸ਼ਬਦ ਨਾਲ ਧੋ ਲਿਆ ਹੈ, ਕਿਉਂਕਿ ਅੰਦਰ ਦੀ ਮੈਲ ਸਾਬਣ ਨਾਲ ਨਹੀਂ ਧੁੱਪਦੀ। ਅੰਦਰ ਦੀ ਮੈਲ ਧੁੱਪਦੀ ਹੈ ਮਨ ਧੋਵੇ, ਸ਼ਬਦ ਲਾਵੋ।

*ਓਨਾ ਮੈਲੁ ਪਤੰਗੁ ਨ ਲਗਈ*

ਮੈਲੁ ਪਤੰਗੁ ਦਾ ਅਰਥ ਹੈ ਜ਼ਰਾ ਜਿੰਨੀ ਵੀ ਮੈਲ। ਕਹਿਣ ਲੱਗੇ-

*ਜਿ ਚਲਨਿ ਸਤਿਗੁਰ ਭਾਇ॥*

ਜੇ ਗੁਰੂ ਦੇ ਹੁਕਮ ਵਿਚ ਚੱਲਣ ਤਾਂ ਉਹਨਾਂ ਨੂੰ ਮੈਲ ਕਿੱਥੇ ਲਗਣੀ ਹੈ।

*ਮਨਮੁਖ ਜੂਠਿ ਨ ਉਤਰੈ*

ਮਨਮੁਖ ਬੰਦੇ ਦੇ ਅੰਦਰ ਦੀ ਮੈਲ, ਅੰਦਰ ਦੀ ਜੂਠ ਨਹੀਂ ਉਤਰਦੀ।

*ਜੇ ਸਉ ਧੋਵਣ ਪਾਇ॥*

ਜੇ ਬਾਹਰੋਂ ਸੌ ਵਾਰੀ ਨਹਾਉਂਦਾ ਰਹੇ।

*ਨਾਨਕ ਗੁਰਮੁਖਿ ਮੇਲਿਅਨੁ*

ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਗੁਰੂ ਜੀ ਨੇ ਕ੍ਰਿਪਾ ਕਰਕੇ ਗੁਰਮੁਖਾਂ ਨੂੰ ਮੇਲ ਲਿਆ ਹੈ। ਕਿੱਥੇ ?

*ਗੁਰ ਕੈ ਅੰਕਿ ਸਮਾਇ॥ ੪੫॥*

ਅੰਕਿ ਦਾ ਅੱਖਰੀ ਅਰਥ ਹੁੰਦਾ ਹੈ ਗੋਦੀ। ਕਹਿੰਦੇ ਹਨ, ਜਿਹੜੇ ਨਿਰਮਲ ਹਨ, ਉਹਨਾਂ ਨੂੰ ਗੁਰੂ ਜੀ ਆਪਣੀ ਗੋਦੀ ਵਿਚ ਬਿਠਾ ਲੈਂਦੇ ਹਨ। ਪਿਆਰਿਓ ! ਜ਼ਿੰਦਗੀ ਦਾ ਮਕਸਦ ਗੁਰੂ ਦੀ ਗੋਦੀ ਹੀ ਬਣਾਈਏ। ਜ਼ਿੰਦਗੀ ਦਾ ਮਕਸਦ ਦੁਨੀਆਂ ਦੀ ਗੱਦੀ ਨਾ ਬਣਾਈਏ। ਗੋਦੀ ਵਿਚ ਬੜਾ ਆਨੰਦ ਹੈ। ਜਿਹੜਾ ਗੋਦੀ ਵਿਚ ਬੈਠਦਾ ਹੈ, ਉਸਦੇ ਚਾਰ-ਚੁਫੇਰੇ ਬਾਹਾਂ ਗੁਰੂ ਦੀਆਂ ਹੁੰਦੀਆਂ ਹਨ। ਹਜ਼ੂਰ ਕਹਿੰਦੇ ਹਨ ਕਿ ਆਪਣੀ ਗੋਦੀ ਵਿਚ ਬਿਠਾ ਲਿਆ ਤੇ ਜਿਨ੍ਹਾਂ ਨੂੰ ਗੋਦੀ ਵਿਚ ਬਿਠਾ ਲਿਆ, ਇਕ ਦਿਨ ਉਹਨਾਂ ਨੂੰ ਆਪਣਾ ਰੂਪ ਹੀ ਦੇ ਦਿੱਤਾ। ਗੁਰੂ ਦੀ ਗੋਦ ਭਾਗਾਂ ਤੋਂ ਬਿਨਾਂ ਨਸੀਬ ਨਹੀਂ ਹੁੰਦੀ। ਆਉ ਪਿਆਰਿਓ ! ਜੇ ਜ਼ਿੰਦਗੀ ਦੇ 60-70 ਸਾਲ ਬੀਤ ਗਏ ਹਨ ਅਤੇ ਅਜੇ ਤੱਕ ਗੁਰੂ ਵਾਲੇ ਨਹੀਂ ਬਣੇ ਤਾਂ ਅੰਮ੍ਰਿਤ ਦੀ ਦਾਤ ਲੈ ਕੇ ਗੁਰੂ ਵਾਲੇ ਬਣ ਕੇ ਸ਼ਬਦ ਦੀ ਕਮਾਈ ਵਾਲੇ ਪਾਸੇ ਤੁਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਬਿਖੁ ਮਾਇਆ ਮੋਹੁ ਨ ਮਿਟਈ

*ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ॥*
*ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ॥*
*ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ॥*
*ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ॥ ੩੭॥*

(ਅੰਗ ੧੪੧੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਰਸਨਾ ਤੋਂ ਉਚਾਰਨ ਕੀਤਾ ਹੋਇਆ ਸਲੋਕ ਵਾਰਾਂ ਤੇ ਵਧੀਕ ਵਿਚੋਂ ਆਪ ਜੀ ਨੇ ਅੱਜ ੩੧ਵਾਂ ਸਲੋਕ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਸਿਆਣੇ ਵਿਦਵਾਨ ਪੰਡਿਤ ਲੋਕ ਪੁਰਾਣਾਂ ਦਾ, ਸ਼ਾਸਤਰਾਂ ਦਾ, ਵੇਦਾਂ ਦਾ ਦਿਨ ਰਾਤ ਪਠਨ ਪਾਠਨ ਕਰਦੇ ਹਨ। ਕਰਮ-ਕਾਂਡੀ ਲੋਕ ਹਵਨ ਅਤੇ ਯੱਗ ਕਰਦੇ ਹਨ। ਤੀਰਥ ਇਸ਼ਨਾਨੀ ਇਸ ਭਰਮ ਨੂੰ ਪਾਲ ਕੇ ਕਿ ਤੀਰਥ ਇਸ਼ਨਾਨ ਨਾਲ ਸਾਡੇ ਪਾਪ ਕੱਟੇ ਜਾਣਗੇ, ਉਹ ਦਿਨ ਰਾਤ ਤੀਰਥ ਰਟਨ ਵਿਚ ਤੁਰੇ। ਕੋਈ ਧਾਰਮਿਕ ਪੁਸਤਕ ਦਾ ਅਧਿਐਨ ਕਰ ਰਿਹਾ ਹੈ। ਪਰ ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਇੰਨਾ ਕਰਨ ਦੇ ਬਾਵਜੂਦ ਵੀ ਜਿਹੜੀ ਅੰਦਰ ਦੀ ਮਾਇਆ ਦੀ ਭੁੱਖ ਹੈ ਤੇ ਅਹੰਕਾਰ ਵਾਲੀ ਜੋ ਬਿਰਤੀ ਹੈ, ਹਉਮੈਂ ਦੀ ਜੋ ਮੈਲ ਹੈ, ਇਹ ਦੋਨੋਂ ਨਹੀਂ ਖਹਿੜਾ ਛੱਡ ਸਕੀਆਂ। ਉਹਨਾਂ ਨੇ ਬਖ਼ਸ਼ਿਸ਼ ਕੀਤੀ ਕਿ ਜੇ ਸਮਰੱਥ ਸਤਿਗੁਰੂ ਮਿਲ ਜਾਏ ਤਾਂ ਜਗਿਆਸੂ ਉਸ ਪ੍ਰਮਾਤਮਾ ਦੇ ਨਾਮ ਦਾ ਦਿਨ ਰਾਤ ਚਿੰਤਨ ਕਰੇ। ਇਸ ਚਿੰਤਨ ਦੀ ਬਦੌਲਤ ਉਸਦੇ ਅੰਦਰ ਦੀ ਮੈਲ ਵੀ ਉਤਰ ਜਾਏਗੀ ਤੇ ਉਸਦੇ ਕੀਤੇ ਹੋਏ ਜਿਹੜੇ ਧਰਮ ਦੇ ਕਰਮ ਹਨ, ਉਹ ਵੀ ਸਫ਼ਲ ਹੋ ਜਾਣਗੇ।

ਕੋਈ ਵੀ ਕਰਮ ਧਰਮ ਦੇ ਨਾਮ ਉੱਪਰ ਕੀਤਾ ਜਾਂਦਾ ਹੈ। ਮਨੁੱਖ ਉਸ ਕਰਮ ਨੂੰ ਇਸ ਕਰਕੇ ਅਪਨਾ ਰਿਹਾ ਹੈ ਕਿ ਇਸ ਕਰਮ ਕਰਨ ਦੇ ਨਾਲ ਮੇਰੇ ਜਨਮ ਮਰਨ ਦਾ ਬੰਧਨ ਕੱਟ ਜਾਏ, ਮੇਰੇ ਅੰਦਰ ਦੀ ਮੈਲ ਵੀ ਉਤਰ ਜਾਏ। ਪਰ ਜੇਕਰ ਇਨਸਾਨ ਉਹ ਕਰਮ ਧਰਮ ਵੀ ਕਰੇ ਅਤੇ ਨਾ ਤਾਂ ਉਸਦੇ ਜਨਮ ਮਰਨ ਦਾ ਬੰਧਨ ਟੁੱਟੇ ਅਤੇ ਨਾ ਹੀ ਉਸਦੇ ਅੰਦਰ ਜੋ ਹਉਮੈ

ਦੀ ਮਾਇਆ ਦੀ ਮਲੀਨਤਾ ਹੈ, ਇਨਸਾਨ ਦਾ ਖਹਿੜਾ ਨਾ ਛੱਡੇ ਤਾਂ ਫਿਰ ਉਸ ਕੀਤੇ ਹੋਏ ਧਰਮ ਕਰਮ ਦਾ ਅਰਥ ਕੋਈ ਨਹੀਂ।

ਇਕ ਬਲਦ ਨੂੰ ਤੇਲੀ ਨੇ ਆਪਣੇ ਕੋਹਲੂ ਦੇ ਨਾਲ ਜੋਇਆ ਹੈ। ਹੁਣ ਬਲਦ ਸਵੇਰ ਤੋਂ ਸ਼ਾਮ ਤੱਕ ਉਸ ਕੋਹਲੂ ਦੇ ਚਾਰ ਚੁਫੇਰੇ ਚੱਕਰ ਲਗਾ ਰਿਹਾ ਹੈ। ਜੇ ਬਲਦ ਅੱਠ-ਨੌਂ ਘੰਟੇ ਵੀ ਉਸ ਕੋਹਲੂ ਦੇ ਚਾਰ-ਚੁਫੇਰੇ ਘੁੰਮਦਾ ਰਿਹਾ, ਪਰ ਉਸਨੇ ਇਕ ਕਿਲੋਮੀਟਰ ਦੀ ਆਪਣੇ ਘਰ ਤੋਂ ਦੂਰੀ ਤੈਅ ਨਾ ਕੀਤੀ ਤਾਂ ਇਸ ਦਾ ਮਤਲਬ ਉਸਨੇ ਕਰਮ ਤਾਂ ਕੀਤਾ ਹੈ, ਪਰ ਉਸ ਕੋਹਲੂ ਦੇ ਚਾਰ-ਚੁਫੇਰੇ ਘੁੰਮਣ ਦੇ ਬਾਵਜੂਦ ਵੀ ਉਸ ਤੇਲੀ ਦੇ ਬਲਦ ਨੇ ਕੋਈ ਫ਼ਾਸਲਾ ਤੈਅ ਨਹੀਂ ਕੀਤਾ, ਐਨਰਜੀ ਵੇਸਟ ਹੋਈ। ਸਮਾਂ ਉਸਦਾ ਜ਼ਰੂਰ ਲੱਗਾ ਪਰ ਸਫ਼ਲਤਾ ਕੋਈ ਨਹੀਂ। ਗੁਰਮੁਖੋ ! ਜਿਹੜੇ ਕਰਮ-ਧਰਮ ਮਨੁੱਖ ਦਿਖਾਵੇ ਦੇ ਕਰਦਾ ਹੈ, ਇਹ ਮਾਨੋ ਤੇਲੀ ਦੇ ਬਲਦ ਦੀ ਤਰ੍ਹਾਂ ਹਨ। ਸਾਰੀ ਜ਼ਿੰਦਗੀ ਉਹਨਾਂ ਕਰਮ-ਕਾਂਡਾਂ ਵਿਚ ਬੱਝਾ, ਸਾਰੀ ਜ਼ਿੰਦਗੀ ਉਹਨਾਂ ਬੰਧਨਾਂ ਵਿਚ ਬੱਝਾ ਹੋਇਆ ਇਹ ਆਪਣੇ ਅੰਦਰ ਨੂੰ ਤਸੱਲੀ ਦੇਈ ਜਾ ਰਿਹਾ ਹੈ ਕਿ ਮੈਂ ਇੰਨੇ ਧਰਮ ਦੇ ਨਾਮ 'ਤੇ ਪੁੰਨ ਕੀਤੇ ਹਨ। ਜੇ ਬੰਦੇ ਦੀ ਅੰਦਰੋਂ ਰੂਹਾਨੀਅਤ ਦੀ ਤਰੱਕੀ ਨਹੀਂ ਹੋਈ ਤਾਂ ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਪਿਆਰਿਆ ! ਇਹ ਕੀਤੇ ਹੋਏ ਕਰਮ ਧਰਮ ਤੇਰੀ ਜ਼ਿੰਦਗੀ ਦੇ ਕਿਸੇ ਅਰਥ ਨਹੀਂ।

ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਪ੍ਰਮਾਣ ਮੈਂ ਆਪ ਜੀ ਨੇ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ। ਦੇਖੋ ਧਰਮ ਦੇ ਨਾਮ 'ਤੇ ਕੋਈ ਵੀ ਕਰਮ ਕਰੀਏ ਤਾਂ ਇਸਦਾ ਭਾਵ ਇਹੀ ਹੈ ਕਿ ਇਸ ਕਰਮ ਕਰਨ ਦੇ ਨਾਲ ਸਾਡੇ ਅੰਦਰ ਦੀ ਮਲੀਨਤਾ ਚਲੀ ਜਾਏ। ਇਸ ਕਰਮ ਕਰਨ ਦੇ ਨਾਲ ਸਾਨੂੰ ਰੂਹਾਨੀਅਤ ਦੀ ਤਰੱਕੀ ਮਿਲ ਸਕੇ। ਨਾ ਬੰਧਨ ਕੱਟੇ ਗਏ, ਨਾ ਰੂਹਾਨੀਅਤ ਦੀ ਤਰੱਕੀ ਮਿਲੀ, ਨਾ ਅੰਦਰ ਦੀ ਮੈਲ ਉਤਰੀ ਤੇ ਫਿਰ ਉਹ ਕਰਮ ਧਰਮ ਜਿਹੜੇ ਕੀਤੇ ਸਨ, ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕੇਵਲ ਇਕ ਪਾਖੰਡ ਬਣ ਕੇ ਰਹਿ ਗਏ। ਗੁਰੂ ਅਰਜਨ ਸਾਹਿਬ ਜੀ ਦੀ ਬਾਣੀ ਵਿਚ ਇਕ ਅਸਟਪਦੀ ਆਪ ਜੀ ਹਮੇਸ਼ਾ ਪੜ੍ਹਦੇ ਸੁਣਦੇ ਹੋ। ਇਸ ਅਸਟਪਦੀ ਦੀਆਂ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਦੋ ਰਹਾਉ ਦੀਆਂ ਤੁੱਕਾਂ ਬਿਆਨ ਕੀਤੀਆਂ ਹਨ। ਇਕ ਤਾਂ ਅਸਟਪਦੀ ਦੇ ਆਰੰਭ ਵਿਚ ਹੀ ਰਹਾਉ ਹੈ ਤੇ ਦੂਜੀ ਕ੍ਰਿਪਾਲੂ ਦਾਤਾਰ ਜੀ ਨੇ ਅਸਟਪਦੀ ਦੀ ਸੰਪੂਰਨਤਾ 'ਤੇ ਜਾ ਕੇ ਰਹਾਉ ਦੀ ਤੁੱਕ ਦਰਜ ਕੀਤੀ ਹੈ। ਅਸੀਂ ਪੜ੍ਹਦੇ ਹਾਂ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*

(ਅੰਗ ੬੪੧)

ਇਹ ਤਿੰਨੇ ਗੱਲਾਂ ਜਿਹੜੀਆਂ ਹਨ, ਵੱਖ-ਵੱਖ ਫ਼ਿਰਕਿਆਂ ਦੇ ਆਪਣੇ ਆਪਣੇ ਧਰਮ ਦੇ ਉਹਨਾਂ ਦੇ ਕਰਮ ਬਣਾਏ। ਕੋਈ ਵੇਦਾਂ ਦਾ ਪਾਠ ਕਰ ਰਿਹਾ ਹੈ, ਕੋਈ ਸਿਮਰਤੀਆਂ ਦਾ ਪਾਠ ਕਰ ਰਿਹਾ ਹੈ, ਕੋਈ ਪੁਰਾਣਾਂ ਦਾ, ਉਪਨਿਸ਼ਦਾਂ ਦਾ, ਸ਼ਾਸਤਰਾਂ ਦਾ ਪਾਠ ਕਰ ਰਿਹਾ ਹੈ। ਪਾਠ ਦਾ ਅਰਥ ਕੇਵਲ ਇਥੇ ਬੇਦ ਨਾਲ ਸਬੰਧਿਤ ਨਾ ਰੱਖੀਏ, ਕਿਉਕਿ ਜਦੋਂ ਇਹਨਾਂ

ਬਚਨਾਂ ਦੇ ਅਰਥ ਕਰਨੇ ਹੋਣਗੇ ਤਾਂ ਉਦੋਂ ਸਾਨੂੰ ਆਪਣੇ ਆਪ ਨੂੰ ਮਨਫ਼ੀ ਕਰਕੇ ਨਹੀਂ। ਕੋਈ ਬੇਦ ਪੜ੍ਹਦਾ ਹੈ, ਕੋਈ ਪੁਰਾਣ ਪੜ੍ਹਦਾ ਹੈ, ਕੋਈ ਕੁਰਾਨ ਪੜ੍ਹਦਾ ਹੈ, ਕੋਈ ਗੀਤਾ ਪੜ੍ਹਦਾ ਹੈ, ਕੋਈ ਅੰਜੀਲ ਪੜ੍ਹਦਾ ਹੈ, ਕੋਈ ਹੀਬਰੋ ਪੜ੍ਹਦਾ ਹੈ, ਪਰ ਇੰਨੇ ਧਰਮ ਦੇ ਗ੍ਰੰਥ ਪੜ੍ਹਦੇ ਹਾਂ। ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੀਆਂ ਲੜੀਆਂ ਚਲਾਉਂਦੇ ਹਾਂ। ਜੇ ਸਾਲਾਂ ਬਦੀ ਇਹ ਪਾਠ ਕਰਕੇ ਵੀ ਬੰਦੇ ਦੇ ਅੰਦਰ ਦੀ ਮੈਲ ਨਹੀਂ ਉਤਰੀ ਤਾਂ ਸੱਚ ਜਾਣਿਉ ਗੁਰਮੁਖੋ ! ਉਹ ਕੀਤਾ ਹੋਇਆ ਪਾਠ ਕਿਤੇ ਧਰਮ ਦੇ ਨਾਮ 'ਤੇ ਕਰਮ-ਕਾਂਡ ਤਾਂ ਨਹੀਂ ਬਣ ਗਿਆ। ਜੋ ਗੁਰੂ ਜੀ ਨੇ ਕਿਹਾ ਉਸਨੂੰ ਤਾਂ ਕਮਾਇਆ ਨਹੀਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਇਕ ਛੋਟੀ ਜਿਹੀ ਘਟਨਾ ਕਹਿ ਕੇ ਹੋਰ ਵੀ ਇਸ ਗੱਲ ਨੂੰ ਅਸੀਂ ਸੁਖੈਨ ਬਣਾ ਲਵਾਂਗੇ। ਹਜ਼ੂਰ ਜੀ ਨੂੰ ਇਕ ਵਾਰੀ ਪ੍ਰਸ਼ਨ ਕੀਤਾ ਸੀ ਕਿ ਕੀਰਤਨ ਕੀਤਾ ਜਾਂਦਾ ਹੈ, ਪਾਠ ਕੀਤੇ ਜਾਂਦੇ ਹਨ, ਵੇਦ ਪੜ੍ਹੇ ਜਾਂਦੇ ਹਨ, ਸਿਮਰਤੀਆਂ ਨੂੰ ਪੜ੍ਹਿਆ ਜਾਂਦਾ ਹੈ, ਜਿੰਨੇ ਵੀ ਧਰਮ ਹਨ, ਉਹ ਆਪਣੇ ਆਪਣੇ ਸਿਧਾਂਤ ਦੇ ਗ੍ਰੰਥਾਂ ਦਾ ਪਠਨ ਪਾਠਨ ਕਰਦੇ ਹਨ, ਪਰ ਇੰਨਾ ਪਠਨ ਪਾਠਨ ਹੋਣ ਦੇ ਬਾਵਜੂਦ ਵੀ ਲੋਕ ਨਿਘਾਰ ਵੱਲ ਕਿਉਂ ਜਾਂਦੇ ਹਨ ? ਰੂਹਾਨੀਅਤ ਦੀ ਤਰੱਕੀ ਕਿਉਂ ਨਹੀਂ ? ਉਸ ਵੇਲੇ ਹਜ਼ੂਰ ਨੇ ਬਹੁਤ ਸੋਹਣਾ ਪ੍ਰਮਾਣ ਦਿੱਤਾ ਸੀ। ਕਹਿੰਦੇ ਹਨ ਕਿ ਇਕ ਇਨਸਾਨ ਨੂੰ ਪਿਆਸ ਲੱਗੀ ਹੈ, ਤ੍ਰੇਹ ਲੱਗੀ ਹੈ ਤੇ ਉਸ ਬੰਦੇ ਨੇ ਮੰਗਿਆ ਪਾਣੀ, ਜੇਕਰ ਉਸ ਬੰਦੇ ਨੂੰ ਪਾਣੀ ਪੀਣ ਲਈ ਦਿੱਤਾ ਜਾਏ ਤੇ ਉਹ ਪਾਣੀ ਦੀਆਂ ਘੁੱਟਾਂ ਭਰ ਕੇ ਆਪਣੇ ਮੂੰਹ ਵਿਚ ਕੇਵਲ ਰੱਖ ਕੇ ਉਸ ਪਾਣੀ ਦੀਆਂ ਕੁਰਲੀਆਂ ਕਰਕੇ ਬਾਹਰ ਸੁੱਟ ਦੇਵੇ ਤਾਂ ਕੀ ਉਸ ਪਾਣੀ ਦੇ ਮੂੰਹ ਵਿਚ ਪਾਉਣ ਦੇ ਨਾਲ ਬੰਦੇ ਦੇ ਅੰਦਰ ਦੀ ਪਿਆਸ ਬੁੱਝ ਜਾਏਗੀ ? ਸਿੱਖਾਂ ਨੇ ਹੱਥ ਜੋੜ ਕੇ ਕਿਹਾ ਸੀ ਸੱਚੀ ਸਰਕਾਰ, ਹੇ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ! ਬੰਦਾ ਜਿੰਨੀਆਂ ਮਰਜ਼ੀ ਮੂੰਹ ਨਾਲ ਲਾ ਕੇ ਪਾਣੀ ਦੀਆਂ ਕੁਰਲੀਆਂ ਕਰੀ ਜਾਏ, ਇਸ ਦੀ ਪਿਆਸ ਉਸ ਦਿਨ ਬੁੱਝੇਗੀ ਜਿਸ ਦਿਨ ਇਸਦੇ ਕੰਠ ਤੋਂ ਥੱਲੇ ਪਾਣੀ ਉਤਰੇਗਾ। ਪੇਟ ਵਿਚ ਗਿਆ ਹੋਇਆ ਪਾਣੀ ਹੀ ਤਨ ਦੀ ਪਿਆਸ ਬੁਝਾਉਂਦਾ ਹੈ, ਪਰ ਮੂੰਹ ਵਿਚ ਕੀਤੀਆਂ ਹੋਈਆਂ ਕੁਰਲੀਆਂ ਨਾਲ ਕਦੀ ਕਿਸੇ ਦੀ ਪਿਆਸ ਨਹੀਂ ਬੁੱਝੀ। ਇਹ ਠੀਕ ਹੈ ਕਿ ਮੂੰਹ ਇਕ ਵਸੀਲਾ ਹੈ ਪੇਟ ਵਿਚ ਪਾਣੀ ਪਹੁੰਚਾਉਣ ਦਾ, ਪਰ ਜੇ ਕੋਈ ਬੰਦਾ ਮੂੰਹ ਤੱਕ ਪਾਣੀ ਨੂੰ ਸੀਮਤ ਰੱਖਕੇ ਕਹੇ ਕਿ ਮੇਰੀ ਪਿਆਸ ਬੁੱਝ ਗਈ ਤਾਂ ਅਗਿਆਨਤਾ ਹੈ। ਪਿਆਸ ਗਲੇ ਤੋਂ ਥੱਲੇ ਉਤਰੇ ਹੋਏ ਪਾਣੀ ਨਾਲ ਹੀ ਬੁੱਝੇਗੀ। ਕਹਿਣ ਲੱਗੇ, ਗੁਰਸਿੱਖੋ ! ਅਸੀਂ ਕਹਿੰਦੇ ਹਾਂ ਇੰਨੇ ਪਾਠ ਕੀਤੇ, ਇੰਨੀਆਂ ਲੜੀਆਂ ਚਲਾਈਆਂ, ਇੰਨੇ ਵਾਰੀ ਮੈਂ ਵੇਦ ਪੜ੍ਹੇ, ਇੰਨੇ ਵਾਰੀ ਮੈਂ ਕੁਰਾਨ ਪੜ੍ਹੀ। ਜਿੰਨੇ ਵੀ ਧਰਮ ਦੇ ਗ੍ਰੰਥ ਹਨ, ਉਹਨਾਂ ਦਾ ਪੜ੍ਹਨ ਦਾ ਵਾਕਿਆ ਹੀ ਲਾਭ ਹੈ। ਮੂੰਹ ਰੱਬ ਨੇ ਇਕ ਵਸੀਲਾ ਬਣਾਇਆ ਹੈ ਪੇਟ ਦੀ ਪਿਆਸ ਬੁਝਾਉਣ ਦਾ ਤੇ ਜੇ ਉਹ ਗਲੇ ਤੱਕ ਰਹਿ ਜਾਏ ਤਾਂ ਪਿਆਸ ਬੁੱਝਦੀ ਨਹੀਂ।

ਪਠਨ ਪਾਠਨ ਤਾਂ ਬਹੁਤ ਕੀਤਾ ਜਾ ਰਿਹਾ ਹੈ, ਪਰ ਖਿਮਾ ਕਰਿਉ, ਜ਼ਿਆਦਾਤਾਰ

ਲੋਕ ਕੇਵਲ ਪਾਣੀ ਦੀਆਂ ਜਿਵੇਂ ਕੁਰਲੀਆਂ ਕਰੀਦੀਆਂ ਹਨ, ਪਠਨ-ਪਾਠਨ ਦੀਆਂ ਕੁਰਲੀਆਂ ਪਏ ਕਰਦੇ ਹਨ। ਗਲੇ ਤੋਂ ਥੱਲੇ ਗੁਰੂ ਦੇ ਉਪਦੇਸ਼ ਨੂੰ ਉਤਰਨ ਹੀ ਨਹੀਂ ਦਿੰਦੇ। ਅੰਦਰ ਦੀ ਅਗਿਆਨਤਾ ਤਾਂ ਖ਼ਤਮ ਹੋਵੇਗੀ ਜੇ ਉਸ ਗਿਆਨ ਨੂੰ ਆਪਣੇ ਅੰਦਰ ਵੀ ਜਾਣ ਦੇਈਏ। ਪਾਠ ਕਰਨਾ ਕੋਈ ਮਾੜੀ ਗੱਲ ਨਹੀਂ, ਪਰ ਕੀ ਉਸ ਕੀਤੇ ਹੋਏ ਪਾਠ ਨੂੰ ਮੈਂ ਰੋਜ਼ ਵਾਚ ਕੇ ਆਪਣੀ ਜ਼ਿੰਦਗੀ ਵਿਚ ਕਮਾਉਣ ਦਾ ਵੀ ਯਤਨ ਕਰਦਾ ਹਾਂ ? ਸਾਨੂੰ ਰੋਜ਼ ਗੁਰੂ ਦਾ ਜੋ ਹੁਕਮਨਾਮਾ ਹੈ, ਕੀ ਉਹ ਚੇਤੇ ਰਹਿੰਦਾ ਹੈ ? ਜੇ ਅਸੀਂ ਸੰਸਾਰਕ ਤੌਰ 'ਤੇ ਤਰੱਕੀ ਲੋਚਦੇ ਹਾਂ ਤਾਂ ਬੱਚਾ ਸਕੂਲ ਵਿਚ ਜਾਏ ਤੇ ਉਸ ਥਾਂ 'ਤੇ ਬੈਠ ਕੇ ਬੱਚਾ ਪੜ੍ਹਦਾ ਹੈ। ਬੱਚੇ ਨੂੰ ਟੀਚਰ ਵੱਲੋਂ ਹੋਮ-ਵਰਕ ਦਿੱਤਾ ਜਾਂਦਾ ਹੈ। ਜੇਕਰ ਬੱਚਾ ਕਲਾਸ ਵਿਚ ਬੈਠ ਕੇ ਪੜ੍ਹਦਾ ਰਿਹਾ, ਹੋਮ ਵਰਕ ਲੈ ਕੇ ਆਇਆ, ਘਰ ਦਾ ਕੰਮ ਉਸਨੇ ਕੀਤਾ ਨਾ ਤਾਂ ਜਿਹੜਾ ਬੱਚਾ ਹੋਮ-ਵਰਕ ਨਹੀਂ ਕਰੇਗਾ, ਉਹ ਟੀਚਰ ਦੀ ਕ੍ਰਿਪਾ ਦਾ ਪਾਤਰ ਨਹੀਂ ਬਣ ਸਕਦਾ। ਅਸੀਂ ਸਿਰਫ਼ ਇਹ ਸਮਝਦੇ ਹਾਂ ਕਿ ਗੁਰੂ ਜੀ ਕੋਲ ਆਏ, ਕੀਰਤਨ ਸੁਣਿਆ, ਕਥਾ ਸੁਣੀ, ਬੜੀ ਚੰਗੀ ਗੱਲ ਹੈ। ਇਸਦੇ ਵਿਚ ਰੱਬ ਵਰਤਦਾ ਹੈ, ਪਰ ਗੁਰਮੁਖੋ ! ਜੋ ਗੁਰੂ ਹੁਕਮ ਰੂਪ ਵਿਚ ਸਾਨੂੰ ਹੋਮਵਰਕ ਦਿੰਦੇ ਹਨ। ਕੀ ਆਪਣੇ ਘਰ ਵਿਚ ਬੈਠ ਕੇ ਉਸਨੂੰ ਦ੍ਰਿੜ੍ਹ ਕਰਨ ਦਾ ਯਤਨ ਕੀਤਾ ਹੈ ? ਸਤਿਗੁਰੂ ਕਹਿੰਦੇ ਹਨ ਕਿ ਪਾਠ ਪੜ੍ਹੇ ਗਏ, ਬੇਦਾਂ ਦੀ ਵੀਚਾਰ ਕੀਤਾ ਗਈ। ਪਰ ਜੇ ਉਸ ਪੜ੍ਹੇ ਹੋਏ 'ਤੇ ਅਮਲ ਨਹੀਂ ਕੀਤਾ ਤਾਂ ਇਸ ਬਾਰੇ ਫਿਰ ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾਲਤਾ ਭਰੇ ਬਚਨ ਕਹੇ ਹਨ-

*ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥*

(ਅੰਗ ੬੫੫)

ਤੇਰੇ ਪੜ੍ਹਨ ਦਾ, ਤੇਰੇ ਸੁਣਨ ਦਾ ਕੀ ਲਾਭ ਹੋਇਆ ਜੇ ਇੰਨਾ ਪੜ੍ਹ ਸੁਣ ਕੇ ਤੇਰੇ ਅੰਦਰ ਨੂੰ ਸਹਿਜ ਨਹੀਂ ਮਿਲਿਆ। ਸਤਿਗੁਰੂ ਕਹਿੰਦੇ ਹਨ ਕਿ ਇਸ ਦਾ ਕਾਰਨ ਹੈ ਕਿ ਪੜ੍ਹਦਾ ਤਾਂ ਹੈ, ਇਕ ਵਾਰੀ ਮਨ ਅੰਦਰੋਂ ਆਵਾਜ਼ ਦਿੰਦਾ ਹੈ ਕਿ ਰੱਬ ਦੀ ਬੰਦਗੀ, ਇਬਾਦਤ ਕਰਨੀ ਹੈ, ਪਰ ਗੁਰਮੁਖੋ ! ਰੋਜ਼ ਮਨ ਅੱਜ ਨੂੰ ਟਾਲਦਾ ਪਿਆ ਹੈ ਤੇ ਕੱਲ 'ਤੇ ਗੱਲਾਂ ਸੁੱਟ ਰਿਹਾ ਹੈ, ਪਰ ਚੇਤੇ ਰੱਖੀਏ, ਜਿਹੜਾ ਅੱਜ ਟਾਲਦਾ ਪਿਆ ਹੈ, ਉਸਦਾ ਆਉਣ ਵਾਲਾ ਕੱਲ ਕਦੀ ਵੀ ਸੁਨਹਿਰੀ ਨਹੀਂ ਬਣ ਸਕਦਾ। ਸਾਡੇ ਮਨ ਦੀ ਅਵਸਥਾ ਇਹੀ ਹੈ। ਹਰ ਬੰਦਾ ਕਹਿੰਦਾ ਹੈ ਕਿ ਇੰਨਾ ਕੁ ਕੰਮ ਕਰਨ ਤੋਂ ਬਾਅਦ ਕੇਵਲ ਮੈਂ ਪ੍ਰਮਾਤਮਾ ਦੀ ਬੰਦਗੀ ਵਾਲੇ ਪਾਸੇ ਤੁਰ ਪੈਣਾ ਹੈ। ਗੁਰਮੁਖੋ ! ਅੰਦਰ ਵਾਲਾ ਮਨ ਰੋਜ਼ ਤਿਆਰੀ ਕਰਦਾ ਹੈ ਕਿ ਇਸ ਮਹੀਨੇ, ਇਸ ਦਿਨ ਅੱਜ ਮੈਂ ਸ਼ੁਰੂ ਕਰ ਦੇਣਾ ਹੈ, ਪਤਾ ਨਹੀਂ ਉਹ ਅੱਜ ਕਿਸ ਦਿਨ ਭਾਗਾਂ ਵਾਲੀ ਆਵੇਗੀ, ਜਿਸ ਦਿਨ ਸਾਡਾ ਅੰਦਰ ਪ੍ਰਮਾਤਮਾ ਵਾਲੇ ਪਾਸੇ ਤੁਰ ਪਵੇਗਾ। ਮਨ ਹਮੇਸ਼ਾ ਕੱਲ 'ਤੇ ਗੱਲ ਸੁਟਦਾ ਹੈ। ਬਾਬਾ ਕਬੀਰ ਸਾਹਿਬ ਜੀ ਨੇ ਆਪਣੀ ਰਚਨਾ ਵਿਚ ਇਹ ਅੰਮ੍ਰਿਤ ਬੋਲ ਕਹੇ ਹਨ-

ਜਿਹੜਾ ਕੰਮ ਤੂੰ ਕੱਲ ਕਰਨਾ ਹੈ, ਉਹ ਅੱਜ ਹੀ ਸ਼ੁਰੂ ਕਰ ਦੇ।

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨਾ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥*

(ਅੰਗ ੧੩੭੧)

ਜਦੋਂ ਤੇਰੇ ਸਿਰ 'ਤੇ ਕਾਲ ਆ ਗਿਆ, ਮੌਤ ਆ ਗਈ, ਉਸ ਵੇਲੇ ਤੇਰੇ ਕੋਲੋਂ ਕੁਝ ਹੋਣਾ ਨਹੀਂ। ਪਰ ਮਨ ਦਾ ਸੁਭਾਵ ਹੈ, ਪੜ੍ਹਦਾ ਜ਼ਰੂਰ ਹੈ, ਸੁਣਦਾ ਜ਼ਰੂਰ ਹੈ, ਪਰ ਗੱਲ ਕੱਲ 'ਤੇ ਛੱਡੇਗਾ। ਕਬੀਰ ਜੀ ਕਹਿ ਰਹੇ ਹਨ-

*ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥ ੧॥*
*ਹਰਿ ਕਾ ਨਾਮੁ ਨ ਜਪਸਿ ਗਵਾਰਾ॥*

ਹੇ ਮੂਰਖ ਮਨਾਂ ! ਤੂੰ ਪ੍ਰਮਾਤਮਾ ਦੇ ਨਾਮ ਨੂੰ ਜੱਪਦਾ ਨਹੀਂ।

*ਹਰਿ ਕਾ ਨਾਮੁ ਨ ਜਪਸਿ ਗਵਾਰਾ॥*
*ਕਿਆ ਸੋਚਹਿ ਬਾਰੰ ਬਾਰਾ ॥ ੧॥ ਰਹਾਉ॥*

(ਅੰਗ ੬੫੫)

ਬਾਰ-ਬਾਰ ਤੂੰ ਸੋਚੀ ਜਾ ਰਿਹਾ ਹੈਂ। ਸੋਚਣ ਨਾਲ ਨਹੀਂ, ਅਸਲ ਵਿਚ ਸੋਚਣ ਤੋਂ ਬਾਅਦ ਕਮਾਉਣ ਦੇ ਨਾਲ ਹੀ ਤਬਦੀਲੀ ਆਵੇਗੀ। ਆਮ ਤੌਰ 'ਤੇ ਸ਼ਬਦ ਦੀ ਵੀਚਾਰ ਪ੍ਰਾਰੰਭ ਕਰਦਿਆਂ ਜਾਂ ਕਥਾ ਦੇ ਉੱਤੇ ਗੁਰੂ ਦੀ ਮੋਹਰ ਲਾਉਂਦਿਆਂ ਅਸੀਂ ਇਹ ਸ਼ਬਦ ਕਹਿ ਦਿੰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੀਏ, ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਰਮਾ ਕਰੀਏ, ਪਰ ਉੱਨੀ ਦੇਰ ਤੱਕ ਲਾਭ ਨਹੀਂ ਹੋਣਾ ਜਿੰਨੀ ਦੇਰ ਤੱਕ ਅਸੀਂ ਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕਰਦੇ। ਅਸੀਂ ਇਹ ਬਚਨ ਕਹਿੰਦੇ ਹਾਂ ਕਿ-

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥*

(ਅੰਗ ੫੯੪)

ਦੇਖਣ ਨਾਲ ਮੁਕਤੀ ਨਹੀਂ ਜਿੰਨੀ ਦੇਰ ਤੱਕ ਬੰਦਾ ਸ਼ਬਦ ਦੀ ਵੀਚਾਰ ਨਹੀਂ ਕਰਦਾ। ਇਕ ਪ੍ਰਸ਼ਨ ਹੈ ਕਿ ਹਜ਼ਾਰਾਂ ਦੀ ਗਿਣਤੀ ਵਿਚ ਅਨੇਕਾਂ ਧਰਮ ਅਸਥਾਨਾਂ 'ਤੇ ਰੋਜ਼ ਗੁਰੂ ਦੇ ਸ਼ਬਦ ਦੀ ਵੀਚਾਰ ਹੋ ਰਹੀ ਹੈ। ਕੀ ਇਸੇ ਵੀਚਾਰ ਦੇ ਨਾਲ ਵੀਚਾਰ ਕਰਨ ਵਾਲੇ ਤੇ ਵੀਚਾਰ ਸੁਣਨ ਵਾਲਿਆਂ ਨੂੰ ਮੁਕਤੀ ਮਿਲ ਗਈ ? ਪਿਆਰਿਓ ! ਸ਼ਬਦ ਦੀ ਵੀਚਾਰ ਦਾ ਅਰਥ

ਕੇਵਲ ਜ਼ਬਾਨੀ ਕਲਾਮੀ ਨਹੀਂ, ਸ਼ਬਦ ਦੇ ਵੀਚਾਰ ਤੋਂ ਅਗਲੀ ਇਕ ਹੋਰ ਗੱਲ ਹੈ। ਮੈਂ ਇਕ ਬੇਨਤੀ ਕਰਦਾ ਹੁੰਦਾ ਹਾਂ ਕਿ ਇਸ ਵੀਚਾਰ ਤੋਂ ਬਾਅਦ ਹੈ ਆਚਾਰ। ਆਚਾਰ ਦਾ ਅਰਥ ਹੈ ਆਚਰਣ। ਵੀਚਾਰ ਤਾਂ ਮੈਂ ਰੋਜ਼ ਕੀਤੀ, ਪਰ ਮੇਰਾ ਆਚਾਰ ਕੀ ਹੈ ? ਕੀ ਕੇਵਲ ਵੀਚਾਰ ਤੱਕ ਸੀਮਤ ਰਹਿ ਕੇ ਮੁਕਤੀ ਹੋ ਜਾਏਗੀ ? ਸਾਹਿਬ ਕਹਿੰਦੇ ਹਨ ਕਿ ਨਹੀਂ।

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥*

(ਅੰਗ ੬੩)

ਸੱਚ ਤੋਂ ਥੱਲੇ ਸਭ ਕੁਝ ਹੈ। ਜੇ ਸੱਚ ਤੋਂ ਉੱਪਰ ਵਾਲੀ ਕੋਈ ਗੱਲ ਹੈ ਤਾਂ ਉਹ ਸੱਚ ਵਿਚ ਕਮਾਇਆ ਹੋਇਆ ਆਚਰਣ ਹੈ। ਹੁਣ ਵੀਚਾਰ ਕਰਦਿਆਂ ਵੀ ਅੰਤਰ ਹੈ। ਦੇਖੋ ਅਸੀਂ ਆਪਣੇ ਮਨ ਦੇ ਫੁਰਨਿਆਂ ਨੂੰ ਦੇਖਦੇ ਹਾਂ ਤੇ ਕਈ ਵਾਰੀ ਵੀਚਾਰ ਕਰਦੇ ਹਾਂ। ਸ਼ਬਦ ਦੀ ਵੀਚਾਰ, ਕੀਰਤਨ ਦੀ ਵੀਚਾਰ, ਧਰਮ ਦੀ ਗੱਲ ਕੀਤੀ ਜਾਂਦੀ ਹੈ, ਉਸ ਵੀਚਾਰ ਦੇ ਦੋ ਪੱਖ ਹਨ। ਇਕ ਹੁੰਦਾ ਹੈ ਜ਼ਬਾਨੀ ਅਰਥ ਕਰੀ ਜਾਣੇ, ਪਰ ਅੰਦਰ ਵਾਲਾ ਜਿਹੜਾ ਮਨ ਹੈ, ਕਦੀ ਇਸਨੂੰ ਝਾਤੀ ਮਾਰ ਕੇ ਦੇਖੀਦਾ ਹੈ ਤਾਂ ਸ਼ਬਦ ਦੀ ਕਥਾ ਕਰਦਿਆਂ ਮਨ ਜਿਹੜਾ ਹੈ ਉਹ ਕਥਾ ਵਿਚ ਨਹੀਂ ਹੁੰਦਾ, ਕਿਉਂਕਿ ਉੱਪਰ ਵਾਲੇ ਮਨ ਵਿਚ ਗਿਆਨ ਹੈ। ਯਕਲਖ਼ਤ ਅੱਖਰ ਸਾਨੂੰ ਸੁੱਝੀ ਜਾ ਰਹੇ ਹਨ, ਪ੍ਰਮਾਣ ਆਈ ਜਾ ਰਹੇ ਹਨ, ਉਸਨੂੰ ਅਸੀਂ ਦਬਾਦਬ ਉਚਾਰੀ ਜਾ ਰਹੇ ਹਾਂ, ਪਰ ਸਾਡੇ ਅੰਦਰ ਕੁਝ ਹੋਰ ਫੁਰਨੇ ਚੱਲਦੇ ਹਨ। ਗੁਰਮਖੋ ! ਅਸਲ ਵਿਚ ਵੀਚਾਰ ਦਾ ਭਾਵ ਇਹ ਹੈ ਕਿ ਜਿੰਨੀ ਦੇਰ ਮੇਰੇ ਹਿਰਦੇ ਦੇ ਧੁਰ ਅੰਦਰੋਂ ਮੇਰਾ ਮੂੰਹ, ਮੇਰਾ ਮਨ ਤੇ ਮੇਰਾ ਹਿਰਦਾ ਇੱਕਮਿੱਕ ਨਹੀਂ ਹੁੰਦੇ, ਸੱਚ ਜਾਣੋ, ਉੱਨੀ ਦੇਰ ਤੱਕ ਅਸਲੀ ਵੀਚਾਰ ਨਹੀਂ। ਜਿਸ ਦਿਨ ਮੂੰਹ, ਮਨ ਅਤੇ ਹਿਰਦਾ ਤਿੰਨੋ ਇਕ ਲਾਈਨ ਵਿਚ ਖੜੋ ਗਏ, ਉਸ ਦਿਨ ਸ਼ਬਦ ਦੀ ਵੀਚਾਰ ਕੀਤੀ ਤਾਂ ਸੱਚ ਜਾਣੋ ਉਸ ਦਿਨ ਮੁਕਤੀ ਮਿਲ ਗਈ। ਉਸ ਤੋਂ ਪਹਿਲਾਂ ਤਾਂ ਕੇਵਲ ਅੱਖਰਾਂ ਦੇ ਅਰਥ ਹਨ।

ਇਕ ਉਦਾਹਰਣ ਮੈਂ ਆਪ ਜੀ ਦੇ ਸਾਹਮਣੇ ਰੱਖਦਾ ਹਾਂ। ਅਕਬਰ ਦੇ ਨੌਂ ਰਤਨ ਸਨ। ਇਹਨਾਂ ਨੌਂ ਰਤਨਾਂ ਵਿਚੋਂ ਤਾਨਸੈਨ ਦੀ ਇਕ ਬਹੁਤ ਵੱਡੀ ਥਾਂ ਸੀ। ਉਸਦੇ ਰਾਗ ਦੀਆਂ ਅੱਜ ਵੀ ਲੋਕ ਉਦਾਹਰਣਾਂ ਦਿੰਦੇ ਹਨ। ਉਸ ਦੇ ਕਾਇਲ ਹਨ ਕਿ ਤਾਨਸੈਨ ਰਾਗਾਂ ਵਿਚ ਬਹੁਤ ਮਾਹਿਰ ਹੈ। ਉਹ ਰੁੱਤ ਦਾ ਰਾਗ ਗਾਉਂਦਾ ਹੈ। ਉਸਦੇ ਗਾਉਣ ਨਾਲ ਵੀ ਮੌਸਮ ਵਿਚ ਤਬਦੀਲੀ ਹੋ ਸਕਦੀ ਹੈ। ਤਾਨਸੈਨ ਨੇ ਵੀ ਗਾਇਆ ਤੇ ਅਕਬਰ ਇਕ ਦਿਨ ਇੰਨਾ ਖ਼ੁਸ਼ ਹੋਇਆ ਕਿ ਉਸਦੇ ਗਾਉਣ ਨੂੰ, ਉਸਦੇ ਰਾਗ ਨੂੰ, ਉਸ ਦੀਆਂ ਸੁਰਾਂ ਨੂੰ, ਉਸਦੇ ਅਲਾਪ ਨੂੰ, ਉਸ ਦੀ ਬੰਦਿਸ਼ ਨੂੰ ਸੁਣ ਕੇ ਅਕਬਰ ਨੇ ਆਪਣੇ ਗਲ ਦਾ ਕੀਮਤੀ ਕੈਂਠਾ ਉਤਾਰ ਕੇ ਤਾਨਸੈਨ ਦੇ ਗਲੇ ਵਿਚ ਪਾ ਦਿੱਤਾ। ਇਕ ਗੱਲ ਅਕਬਰ ਨੇ ਕਹੀ ਕਿ ਤਾਨਸੈਨ, ਅੱਜ ਮੇਰਾ ਅੰਤਰ ਆਤਮਾ ਇਸ ਗੱਲ ਨੂੰ ਸਵੀਕਾਰ ਕਰ ਗਿਆ ਹੈ ਕਿ ਤੇਰੇ ਤੋਂ ਅੱਗੇ ਮੇਰੀ ਨਜ਼ਰ ਵਿਚ ਇਸ ਧਰਤੀ 'ਤੇ ਹੋਰ ਕੋਈ ਗਵੱਈਆ ਨਹੀਂ। ਤਾਨਸੈਨ ਨੇ ਉਸ ਵੇਲੇ ਸੁਣ ਤਾਂ ਲਿਆ, ਪਰ

ਅਸਲ ਵਿਚ ਉਹ ਗੁਣੀ ਬੰਦਾ ਸੀ ਤੇ ਧਿਆਨ ਰੱਖਿਉ, ਜਿਹੜਾ ਬੰਦਾ ਗੁਣੀ ਹੈ, ਬਹੁਤਾ ਕਰਕੇ ਗੁਣੀ ਬੰਦੇ ਤੁਸੀਂ ਨਿਮਰਤਾ ਦੇ ਦੇਖੋਗੇ। ਜਿਹੜੇ ਬੰਦੇ ਅੱਤ ਦੇ ਹੰਕਾਰੀ ਹੋਣਗੇ, ਅਕਸਰ ਨਿਕੰਮੇ, ਜਾਹਿਲ ਤੇ ਔਗੁਣਾਂ ਨਾਲ ਭਰੇ ਹੋਏ ਦਿੱਸਣਗੇ। ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਵੀ ਕਿਹਾ ਹੈ-

*ਨਾਨਕ ਤੇ ਨਰ ਅਸਲਿ ਖਰ*

ਅਸਲ ਖਰ ਦਾ ਅਰਥ ਹੈ ਅਸਲੀ ਖੋਤੇ। ਕੌਣ ?

*ਜਿ ਬਿਨੁ ਗੁਣ ਗਰਬੁ ਕਰੰਤ॥*

(ਅੰਗ ੧੪੧੧)

ਜਿਨ੍ਹਾਂ ਕੋਲ ਗੁਣ ਵੀ ਕੋਈ ਨਹੀਂ, ਪਰ ਹੰਕਾਰ ਵਿਚ ਫੁੱਲੇ ਬੈਠੇ ਹਨ। ਤਾਨਸੈਨ ਨੇ ਜਦੋਂ ਬਾਦਸ਼ਾਹ ਦੀ ਜ਼ਬਾਨ ਤੋਂ ਇਹ ਸ਼ਬਦ ਸੁਣੇ ਕਿ ਤੂੰ ਹੱਦ ਹੈਂ, ਤੇਰੇ ਤੋਂ ਅੱਗੇ ਹੋਰ ਕੋਈ ਨਹੀਂ, ਪਰ ਮੈਂ ਇਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਕੌਣ ਹੈ ਤੇਰਾ ਗੁਰੂ ਜਿਸਨੇ ਤੈਨੂੰ ਇੰਨੀ ਤਾਲੀਮ ਦਿੱਤੀ ? ਤਾਨਸੈਨ ਦੀਆਂ ਅੱਖਾਂ ਸਿੱਮ ਆਈਆਂ ਤੇ ਨੇਤਰਾਂ ਨੂੰ ਜਲ ਪੂਰਤ ਕਰਕੇ ਉਸ ਨੇ ਠਰ੍ਹੰਮੇ ਤੇ ਗੰਭੀਰਤਾ ਵਿਚ ਉੱਤਰ ਦਿੱਤਾ— ਬਾਦਸ਼ਾਹ ਸਲਾਮਤ ! ਅਸਲ ਵਿਚ ਤੁਸਾਂ ਕੇਵਲ ਮੈਨੂੰ ਸੁਣਿਆ ਹੈ। ਤੁਹਾਡੇ ਅੰਦਰ ਦਾ ਇਹ ਫ਼ੈਸਲਾ ਹੈ ਕਿ ਮੇਰੇ ਤੋਂ ਅੱਗੇ ਦੁਨੀਆਂ ਵਿਚ ਕੋਈ ਨਹੀਂ, ਪਰ ਜਿਸ ਉਸਤਾਦ ਬਾਰੇ ਤੁਸੀਂ ਪੁੱਛਣ ਲੱਗੇ ਹੋ, ਮੇਰੇ ਉਸਤਾਦ ਨੂੰ ਜਿਸ ਦਿਨ ਤੁਸੀਂ ਸੁਣ ਲਉਗੇ ਤਾਂ ਤੁਹਾਨੂੰ ਸਭ ਕੁਝ ਭੁੱਲ ਜਾਏਗਾ। ਸੱਚ ਜਾਣਨਾ, ਮੇਰੇ ਉਸਤਾਦ ਤੋਂ ਅੱਗੇ ਇਸ ਦੁਨੀਆਂ ਵਿਚ ਹੋਰ ਕੋਈ ਨਹੀਂ।

ਜਿਹੜੇ ਅਸਲ ਲੋਕ ਹਨ, ਉਹ ਆਪਣੇ ਪੜ੍ਹਾਉਣ ਵਾਲਿਆਂ ਦਾ ਅਦਬ ਕਰਦੇ ਸਨ। ਇਹੀ ਕਾਰਨ ਹੈ ਕਿ ਅੱਜ ਤੋਂ ਕੁਝ ਸਮਾਂ ਪਹਿਲਾਂ ਪੜ੍ਹਾਉਣ ਵਾਲੇ ਉਸਤਾਦ ਨੂੰ ਗੁਰੂ ਕਿਹਾ ਜਾਂਦਾ ਸੀ ਤੇ ਜਿਸ ਥਾਂ 'ਤੇ ਬੱਚੇ ਪੜ੍ਹਾਏ ਜਾਂਦੇ ਸਨ, ਉਸਨੂੰ ਗੁਰੂ-ਕੁਲ ਕਿਹਾ ਜਾਂਦਾ ਸੀ। ਜਿਸ ਬੰਦੇ ਨੇ ਆਪਣੇ ਉਸਤਾਦ ਦੀ ਕਦਰ ਨੂੰ ਨਹੀਂ ਜਾਣਿਆ, ਉਹ ਬੰਦਾ ਜ਼ਿੰਦਗੀ ਵਿਚ ਕਦੀ ਵੀ ਤਰੱਕੀ ਨਹੀਂ ਕਰਦਾ। ਅਨੇਕਾਂ ਲੋਕ ਇਹਨਾਂ ਅੱਖਾਂ ਨਾਲ ਦੇਖੇ ਹਨ ਜਿਹੜੇ ਆਪਣੇ ਉਸਤਾਦਾਂ ਦੇ ਸਰਾਪੇ ਹਨ। ਉਹ ਗੁਣੀ ਹੋਣ ਦੇ ਬਾਵਜੂਦ ਵੀ ਦਰ ਦਰ 'ਤੇ ਧੱਕੇ ਖਾਂਦੇ ਹਨ। ਮਾਂ-ਬਾਪ ਤੋਂ ਬਾਅਦ ਜੇ ਕਿਸੇ ਦਾ ਅਦਬ ਕੀਤਾ ਗਿਆ ਹੈ ਤਾਂ ਉਹ ਵਿੱਦਿਆ ਪੜ੍ਹਾਉਣ ਵਾਲਾ ਉਸਤਾਦ ਹੈ।

ਤਾਨਸੈਨ ਨੇ ਕਿਹਾ ਕਿ ਮੇਰਾ ਉਸਤਾਦ ਮੇਰੇ ਤੋਂ ਬਹੁਤ ਅੱਗੇ ਹੈ। ਅਕਬਰ ਕਹਿੰਦਾ ਹੈ, ਫਿਰ ਇਕ ਕੰਮ ਕਰ, ਆਪਣੇ ਉਸਤਾਦ ਨੂੰ ਇਕ ਦਿਨ ਬੁਲਾ ਤੇ ਭਰੇ ਹੋਏ ਦਰਬਾਰ ਵਿਚ ਆ ਕੇ ਉਹ ਰਾਗ ਸੁਣਾਏ। ਤਾਨਸੈਨ ਦਾ ਉੱਤਰ ਸੀ ਕਿ ਮੇਰਾ ਉਸਤਾਦ ਮਹਿਫ਼ਲਾਂ ਵਿਚ ਜਾ ਕੇ, ਰਾਜ ਦਰਬਾਰਾਂ ਵਿਚ ਜਾ ਕੇ ਗਾ ਕੇ ਨਹੀਂ ਸੁਣਾਉਂਦਾ। ਅਕਬਰ ਕਹਿਣ ਲੱਗਾ, ਉਹ ਰਹਿੰਦੇ ਕਿੱਥੇ ਹਨ ? ਤਾਨਸੈਨ ਦਾ ਉੱਤਰ ਸੀ, ਜਮਨਾ ਦੇ ਕਿਨਾਰੇ ਕੱਖਾਂ ਦੀ ਕੁੱਲੀ

ਹੈ, ਮੇਰੇ ਉਸਤਾਦ ਦਾ ਨਾਮ ਹੈ ਹਰੀਦਾਸ। ਉਹ ਗਾਉਂਦੇ ਹਨ, ਪਰ ਦਿਨੇ ਨਹੀਂ ਗਾਉਂਦੇ। ਜੇ ਉਹਨਾਂ ਨੂੰ ਸੁਣਨਾ ਹੈ ਤਾਂ ਸਾਨੂੰ ਆਪ ਮਿਹਨਤ ਕਰਨੀ ਪਵੇਗੀ। ਉਹਨਾਂ ਸਾਡੇ ਪਾਸ ਨਹੀਂ ਆਉਣਾ, ਸਾਨੂੰ ਖ਼ੁਦ ਚੱਲ ਕੇ ਜਾਣਾ ਪਵੇਗਾ। ਅੱਧੀ ਰਾਤ ਤੋਂ ਬਾਅਦ ਉਹ ਇਸ਼ਨਾਨ ਕਰਦੇ ਹਨ। ਜਮਨਾ ਦੇ ਨਿਰਮਲ ਨੀਰ ਵਿਚ ਇਸ਼ਨਾਨ ਕਰ ਕੇ ਝੌਂਪੜੀ ਵਿਚ ਆਪਣੇ ਆਸਣ 'ਤੇ ਚੌਂਕੜਾ ਮਾਰ ਕੇ ਹੱਥ ਵਿਚ ਇਕ ਤਾਰਾ ਲੈ ਕੇ ਉਹ ਗਾਉਂਦੇ ਹਨ ਤੇ ਉਹਨਾਂ ਨੂੰ ਸੁਣਨ ਲਈ ਸਾਹਮਣੇ ਨਹੀਂ, ਲੁੱਕ ਕੇ ਉਹਨਾਂ ਨੂੰ ਸੁਣਿਆ ਜਾ ਸਕਦਾ ਹੈ।

ਅਕਬਰ ਦੇ ਅੰਦਰ ਦੀ ਤਾਂਘ ਵੱਧੀ। ਦੂਜੇ ਦਿਨ ਰਾਤ ਨੂੰ ਤਾਨਸੈਨ ਤੇ ਅਕਬਰ ਦੋਨੋਂ ਗਏ। ਉਸ ਝੌਂਪੜੀ ਵਿਚ ਦੇਖਿਆ, ਹਰੀਦਾਸ ਉੱਠੇ। ਉਹਨਾਂ ਨੇ ਨਿਰਮਲ ਨੀਰ ਵਿਚ ਇਸ਼ਨਾਨ ਕੀਤਾ। ਪਰਤ ਕੇ ਚੌਂਕੜਾ ਮਾਰ ਉਹ ਪ੍ਰਭੂ ਚਿੰਤਨ ਵਿਚ ਟਿੱਕੇ। ਧਿਆਨ ਤੋਂ ਉਥਾਨ ਹੋ ਹੱਥ ਵਿਚ ਉਹਨਾਂ ਨੇ ਸਾਜ਼ ਫੜਿਆ ਤੇ ਤਾਰ ਨੂੰ ਛੇੜ ਕੇ ਬੜੀ ਗੰਭੀਰਤਾ ਵਿਚ ਟਿਕ ਕੇ ਉਹ ਭਜਨ ਗਾਉਣ ਲੱਗੇ। ਕਹਿੰਦੇ ਹਨ ਕਿ ਉਹਨਾਂ ਦੇ ਗਾਉਣ ਦੀ ਤਾਸੀਰ ਅਜਿਹੀ ਸੀ, ਨੇਤਰ ਬੰਦ ਸਨ। ਹਰੀਦਾਸ ਦੀਆਂ ਅੱਖਾਂ ਵਿਚੋਂ ਨੀਰ ਦੀਆਂ ਬੂੰਦਾਂ ਧਰਤੀ 'ਤੇ ਡਿੱਗ ਰਹੀਆਂ ਸਨ ਤੇ ਮਾਨੋ ਜੋ ਕੁਝ ਇਹਨਾਂ ਦੇ ਮੂੰਹ ਵਿਚੋਂ ਨਿਕਲਦਾ ਸੀ, ਉਹ ਹਰ ਬੰਦੇ ਨੂੰ, ਹਰ ਚੀਜ਼ ਨੂੰ, ਹਰ ਚੇਤਨ ਚੀਜ਼ ਨੂੰ ਜੜ੍ਹ ਪਿਆ ਕਰਦਾ ਸੀ। ਚੇਤਨ ਦਾ ਮਤਲਬ ਹਰ ਚੱਲਣ ਵਾਲੀ ਚੀਜ਼ ਨੂੰ ਉਸਨੇ ਰੋਕ ਦਿੱਤਾ। ਜਦੋਂ ਗਾਇਆ ਹੋਇਆ ਸੁਣਿਆ ਤਾਂ ਅਕਬਰ ਬਿਲਕੁਲ ਪੱਥਰ ਹੋ ਗਿਆ। ਹਰੀਦਾਸ ਜੀ ਨੇ ਗਾਉਣਾ ਬੰਦ ਕੀਤਾ ਤੇ ਆਪਣੇ ਆਸਣ 'ਤੇ ਲੇਟ ਗਏ ਤੇ ਤਾਨਸੈਨ ਨੇ ਅਕਬਰ ਦੇ ਮੋਢਿਆਂ 'ਤੇ ਹੱਥ ਰੱਖ ਕੇ ਝਿੰਜੋੜ ਕੇ ਕਿਹਾ ਕਿ ਚਲੋ ਅਸੀਂ ਵਾਪਿਸ ਚੱਲੀਏ। ਅਕਬਰ ਕਹਿਣ ਲੱਗਾ ਤਾਨਸੈਨ, ਸੱਚ ਜਾਣੀ, ਮੈਂ ਤੈਨੂੰ ਸਿਰਫ਼ ਆਪਣੀ ਜ਼ਿੰਦਗੀ ਵਿਚ ਗਵੱਈਆਂ ਵਿਚ, ਰਾਗ ਵਿਚ ਹੱਦ ਸਮਝੀ ਬੈਠਾ ਸੀ ਪਰ ਇਕ ਗੱਲ ਮੈਨੂੰ ਦੁਬਿਧਾ ਵਿਚ ਪਾ ਗਈ ਕਿ ਜਿਹੜਾ ਰਾਗ ਅੱਜ ਤੇਰੇ ਉਸਤਾਦ ਨੇ ਪ੍ਰਭਾਤ ਵੇਲੇ ਗਾਇਆ ਹੈ, ਇਹ ਕੁਝ ਦਿਨ ਪਹਿਲਾਂ ਤੂੰ ਵੀ ਦਰਬਾਰ ਵਿਚ ਗਾਇਆ ਸੀ। ਮੈਂ ਤੇਰੇ ਇਸ ਰਾਗ ਤੋਂ ਪ੍ਰਭਾਵਿਤ ਹੋ ਕੇ ਆਪਣੇ ਗਲੇ ਦਾ ਕੀਮਤੀ ਹਾਰ ਉਤਾਰ ਕੇ ਤੇਰੇ ਗਲੇ ਵਿਚ ਪਾ ਦਿੱਤਾ ਸੀ। ਤੇਰੇ ਉਸ ਰਾਗ ਨੂੰ ਸੁਣ ਕੇ ਮੇਰੇ ਅੰਦਰ ਨੂੰ ਇੰਨੀ ਸ਼ਾਂਤੀ ਨਹੀਂ ਸੀ ਆਈ ਜਿੰਨੀ ਸ਼ਾਂਤੀ ਅੱਜ ਤੇਰੇ ਉਸਤਾਦ ਦੇ ਗਾਏ ਹੋਏ ਰਾਗ ਨੂੰ ਸੁਣ ਕੇ ਆਈ ਹੈ। ਸੁਰਾਂ ਇਕੋ ਹਨ, ਸਾਜ਼ ਇਕੋ ਹੈ, ਇਕੱਠੇ ਬੈਠੇ ਹੋਏ ਦੇ ਗਾਉਣ ਵਿਚ ਤੇ ਤੇਰੇ ਗਾਉਣ ਵਿਚ ਅੰਤਰ ਕੀ ਹੈ ? ਉਸ ਵੇਲੇ ਤਾਨਸੈਨ ਦਾ ਉੱਤਰ ਸੀ ਕਿ ਅਸੀਂ ਜ਼ਬਾਨ ਨਾਲ ਗਾਉਂਦੇ ਹਾਂ, ਗਲੇ ਵਿਚੋਂ ਆਵਾਜ਼ ਕੱਢਦੇ ਹਾਂ, ਪਰ ਚੇਤੇ ਰੱਖਣਾ, ਗਾਉਣ ਲਗਿਆਂ ਅਸੀਂ ਕੇਵਲ ਗਾਉਂਦੇ ਹਾਂ ਦਰਬਾਰ ਵਿਚ ਤੁਹਾਡੀ ਪ੍ਰਸੰਨਤਾ ਲੈਣ ਲਈ ਅਤੇ ਮੇਰਾ ਉਸਤਾਦ ਗਾਉਂਦਾ ਹੈ ਕੇਵਲ ਰੱਬ ਨੂੰ ਖ਼ੁਸ਼ ਕਰਨ ਲਈ। ਉਹ ਆਪਣੀ ਆਤਮਿਕ ਸ਼ਾਂਤੀ ਲਈ ਗਾਉਂਦਾ ਹੈ, ਅਸੀਂ ਕੇਵਲ ਤੁਹਾਡੇ ਟੱਕਿਆਂ ਲਈ ਗਾਉਂਦੇ ਹਾਂ।

ਸੱਚ ਜਾਣੋ ਗੁਰਮੁਖੋ ! ਸ਼ਬਦ ਵੀਚਾਰ ਹੋਵੇ, ਕੀਰਤਨ ਹੋਵੇ, ਪਾਠ ਹੋਵੇ, ਜਿੰਨੀ ਦੇਰ ਤੱਕ ਧਰਮ ਦਾ ਕਰਮ ਕੇਵਲ ਰੱਬ ਨੂੰ ਸਮਰਪਿਤ ਹੋ ਕੇ ਨਾ ਕੀਤਾ ਜਾਏ, ਉੱਨੀ ਦੇਰ ਤੱਕ

ਉਹ ਕਰਮ ਸਫ਼ਲ ਨਹੀਂ। ਸਫ਼ਲ ਉਹ ਹੈ ਜਿਥੇ ਮੂੰਹ, ਮਨ ਤੇ ਹਿਰਦਾ ਇਕ ਹੋ ਕੇ ਪ੍ਰਮਾਤਮਾ ਦੇ ਗੀਤ ਗਾਏ। ਸਾਹਿਬ ਜੀ ਨੇ ਕਿਹਾ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥*

(ਅੰਗ ੬੪੧)

ਪਾਠ ਪੜ੍ਹਨ ਦਾ ਮਤਲਬ ਸੀ ਕਾਮ ਕਿਤੇ ਘੱਟ ਜਾਂਦਾ। ਪਾਠ ਪੜ੍ਹਨ ਦਾ ਮਤਲਬ ਸੀ ਕ੍ਰੋਧ ਦਾ ਕਿਤੇ ਅੰਦਰੋਂ ਖ਼ਾਤਮਾ ਹੋ ਜਾਂਦਾ। ਕੀਰਤਨ ਦਾ ਮਤਲਬ ਸੀ ਅੰਦਰ ਦੀ ਕਿਤੇ ਮੈਲ ਉਤਰ ਜਾਂਦੀ। ਮੇਰੇ ਗੁਰੂ ਅਰਜਨ ਸਾਹਿਬ ਨੇ ਸਹਿਸਕ੍ਰਿਤੀ ਵਿਚ ਇਕ ਬਚਨ ਕਿਹਾ ਹੈ। ਕਹਿਣ ਲੱਗੇ, ਲੋਕ ਕਹਿੰਦੇ ਹਨ ਕਿ ਕਿਉਂ ਰਾਜ ਪੱਦਵੀ 'ਤੇ ਬੈਠਾ ਜੱਪ ਨਹੀਂ, ਤੱਪ ਨਹੀਂ? ਕਹਿਣ ਲੱਗੇ-

*ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ॥*

ਪੂਰਬਲੇ ਕੀਤੇ ਹੋਏ ਸ਼ੁਭ ਕਰਮ ਅੱਗੇ ਆ ਗਏ ਤਾਂ ਰਾਜ ਪੱਦਵੀਆਂ ਮਿਲ ਗਈਆਂ। *ਬਿਪਰੀਤ ਬੁਧ੍ਹੰ* ਪਰ ਜਦੋਂ ਪਦਵੀ 'ਤੇ ਬੈਠੇ ਤਾਂ ਮੱਤ ਮਾਰੀ ਗਈ।

*ਬਿਪਰੀਤ ਬੁਧ੍ਹੰ ਮਾਰਤ ਲੋਕਹ*

ਫਿਰ ਜਿਨ੍ਹਾਂ ਨੇ ਬਣਾਇਆ ਉਹਨਾਂ ਉੱਤੇ ਹੀ ਜ਼ੁਲਮ ਕਰਨ ਲੱਗ ਪਏ।

*ਨਾਨਕ ਚਿਰੰਕਾਲ ਦੁਖ ਭੋਗਤੇ॥*

(ਅੰਗ ੧੩੫੬)

ਅਨੇਕਾਂ ਸਮੇਂ ਲਈ ਫਿਰ ਇਹੋ ਜਿਹੇ ਦੁੱਖ ਪਾਉਂਦੇ ਹਨ। ਗੁਰੂ ਅਰਜਨ ਸਾਹਿਬ ਕਹਿਣ ਲੱਗੇ—

*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*

ਰਾਜੇ ਨੇ ਤਖ਼ਤ 'ਤੇ ਬੈਠ ਅਨੇਕਾਂ ਤਰ੍ਹਾਂ ਦੇ ਅਡੰਬਰ ਰਚੇ। ਆਪਣੇ ਹੁਕਮਨਾਮੇ ਕੱਢਣ ਲੱਗ ਪਿਆ।

*ਸੇਜ ਸੋਹਨੀ ਚੰਦਨੁ ਚੋਆ*

ਸੇਜ ਵੀ ਚੰਗੀ ਹੈ, ਆਪਣੇ ਤਨ ਦੇ ਉੱਤੇ ਅਤਰ ਵੀ ਰਾਜੇ ਨੇ ਲਾਇਆ ਹੈ। ਸੱਚੇ ਪਾਤਿਸ਼ਾਹ! ਕੀ ਇਹ ਬੰਦਾ ਰਾਜ ਭੋਗਦਾ ਅੱਗੇ ਮੁਕਤ ਹੈ? ਕਹਿਣ ਲੱਗੇ ਨਹੀਂ,

*ਨਰਕ ਘੋਰ ਕਾ ਦੁਆਰਾ॥*

ਕਹਿੰਦੇ ਹਨ ਕਿ ਅਸਲ ਵਿਚ ਨਰਕਾਂ ਦੇ ਦਰਵਾਜ਼ੇ ਦਾ ਇਸ ਦਾ ਪਹਿਲਾ ਸਟੈੱਪ ਹੈ।

*ਸੇਜ ਸੋਹਨੀ ਚੰਦਨ ਚੋਆ ਨਰਕ ਘੋਰ ਦਾ ਦੁਆਰਾ ॥੭॥*

ਹੇ ਸੱਚੇ ਪਾਤਿਸ਼ਾਹ ! ਲੋਕ ਕਹਿਣਗੇ ਹਰ ਗੱਲ ਹੀ ਖੰਡਨ ਹੋ ਗਈ। ਪਾਠ ਪੜ੍ਹਿਉ ਵੀ ਖੰਡਨ ਹੋ ਗਿਆ।

ਮਨ ਕਾਮਨਾ ਤੀਰਥ ਜਿਹ ਬਸਿਉ ਵੀ, ਮੋਨ ਭਇਉ ਕਰਪਾਤੀ ਰਹਿਉ, ਪੂਜਾ ਅਰਚਾ, ਜੋਗ ਸਿਧ ਆਸਣ ਚੌਰਾਸੀ, ਕਨਕ ਕਾਮਣੀ ਸਭ ਕੁਝ ਖੰਡਨ ਤੇ ਕਰੀਏ ਕੀ ? ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜੇ ਅੰਦਰ ਦੀ ਮੈਲ ਧੋਣੀ ਹੈ ਤਾਂ ਸੱਚ ਜਾਣੋ ਅੰਦਰ ਦੀ ਤਰੱਕੀ ਹੁੰਦੀ ਹੈ-

*ਹਰਿ ਕੀਰਤ ਸਾਧ ਸੰਗਤਿ ਹੈ*

ਪ੍ਰਮਾਤਮਾ ਦੀ ਕੀਰਤੀ ਕਰ ਸਾਧੂਆਂ ਦੀ ਸੰਗਤ ਵਿਚ ਬੈਠਕੇ, ਪ੍ਰਭੂ ਨੂੰ ਯਾਦ ਕਰ ਪਿਆਰੇ ਰੱਬ ਦੀ ਬੰਦਗੀ ਕਰਨ ਵਾਲਿਆਂ ਦੀ ਸੰਗਤ ਵਿਚ ਬੈਠ ਕੇ।

*ਹਰਿ ਕੀਰਤ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ*
*ਜਿਸੁ ਪੁਰਬ ਲਿਖੇ ਕਾ ਲਹਨਾ॥੮॥*
*ਤੇਰੋ ਸੇਵਕੁ ਇਹ ਰੰਗ ਮਾਤਾ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥*

(ਅੰਗ ੬੪੨)

ਕਹਿੰਦੇ ਹਨ, ਤੇਰਾ ਸੇਵਕ ਕੇਵਲ ਕੀਰਤੀ ਵਿਚ, ਸਿਫ਼ਤੋ ਸਲਾਹ ਵਿਚ ਜੁੜ ਗਿਆ ਹੈ। ਪਿਆਰਿਉ ! ਪ੍ਰਭੂ ਦੀ ਕੀਰਤੀ ਸਾਡੇ ਅੰਦਰ ਦੀ ਮੈਲ ਨੂੰ ਧੋਂਦੀ ਹੈ। ਮੇਰੇ ਧੰਨ ਗੁਰੂ ਅਮਰਦਾਸ ਜੀ ਕ੍ਰਿਪਾਲੂ ਜੀ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਵਿਚ ਮੇਹਰ ਕੀਤੀ ਹੈ ਕਿ ਆਰੰਭ ਵਿਚ ਬਖ਼ਸ਼ਿਸ਼ ਕਰਦਿਆਂ ਫ਼ੁਰਮਾਇਆ ਹੈ ਕਿ

*ਹੋਮ ਜਗ ਸਭਿ ਤੀਰਥਾ*

ਹੋਮ=ਹਵਨ ਕਰਨੇ। ਜਗ=ਜੱਗ ਕਰਨੇ। ਸਭਿ ਤੀਰਥਾ=ਸਾਰੇ ਤੀਰਥਾਂ ਦਾ ਰਟਨ ਕਰਨਾ।

*ਪੜ੍ਹਿ ਪੰਡਿਤ ਥਕੇ ਪੁਰਾਣ॥*

ਹਵਨ ਕੀਤੇ, ਯੱਗ ਕੀਤੇ, ਤੀਰਥਾਂ ਦੇ ਇਸ਼ਨਾਨ ਕੀਤੇ, ਪੰਡਿਤ ਦਾ ਅਰਥ ਹੈ ਵੱਡੇ ਵੱਡੇ ਵਿਦਵਾਨ ਪੁਰਾਣ ਆਦਿਕ ਗ੍ਰੰਥ ਪੜ੍ਹਦੇ ਪੜ੍ਹਦੇ ਥੱਕ ਗਏ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਫਿਰ ਕੀ, ਯੱਗ ਕੀਤੇ ਹਵਨ ਕੀਤੇ ? ਕਹਿਣ ਲੱਗੇ ਪਿਆਰਿਆ !

*ਬਿਖੁ ਮਾਇਆ ਮੋਹੁ ਨ ਮਿਟਈ*

ਯੱਗ ਇਸ ਲਈ ਕਰਦੇ ਪਏ ਹਨ ਕਿ ਸਾਡੀ ਦੁਕਾਨ ਚੱਲ ਪਏ। ਪਿਆਰਿਉ ! ਯੱਗ ਮਾਇਆ ਲਈ ਹੈ, ਰੱਬ ਲਈ ਨਹੀਂ। ਤੀਰਥ ਇਸ ਲਈ ਜਾਂਦੇ ਪਏ ਹਨ ਕਿ ਸਾਡਾ ਕਾਰੋਬਾਰ ਚੱਲ ਜਾਏ, ਕਾਰੋਬਾਰ ਲਈ ਹੈ, ਰੱਬ ਲਈ ਨਹੀਂ। ਅੱਜ ਸੱਚ ਜਾਣੋ, ਭੀੜ ਜਿਹੜੀ ਧਰਮ ਅਸਥਾਨਾਂ 'ਤੇ ਮਿਲਦੀ ਹੈ, ਉਹ ਬਹੁਤ ਕਰਕੇ ਕੇਵਲ ਆਪਣੇ ਸੰਸਾਰ ਲਈ ਹੈ, ਪ੍ਰਲੋਕ ਲਈ ਨਹੀਂ। ਪ੍ਰਲੋਕ ਲਈ ਕੋਈ ਟਾਵਾਂ-ਟਾਵਾਂ ਆਉਂਦਾ ਹੈ। ਸਾਹਿਬ ਕਹਿੰਦੇ ਹਨ ਕਿ ਹਵਨ ਕੀਤੇ, ਯੱਗ ਕੀਤੇ, ਤੀਰਥਾਂ 'ਤੇ ਗਿਆ, ਪੋਥੀਆਂ ਪੜ੍ਹ ਪੜ੍ਹ ਕੇ ਤੂੰ ਥੱਕ ਗਿਆ, ਪਰ ਮਾਇਆ ਦਾ ਮੋਹ ਅੰਦਰੋਂ ਮਿਟਿਆ ਨਹੀਂ, ਮਾਇਆ ਦਾ ਕੁੱਤਾ ਉਸੇ ਤਰ੍ਹਾਂ ਭੌਂਕੀ ਜਾਂਦਾ ਹੈ। ਸੱਚੇ ਪਾਤਿਸ਼ਾਹ ਮੇਹਰ ਪਏ ਕਰਦੇ ਹਨ

*ਵਿਚਿ ਹਉਮੈ ਆਵਣੁ ਜਾਣੁ॥*

ਜਿਸ ਬੰਦੇ ਦਾ ਮਾਇਆ ਦਾ ਮੋਹ ਨਹੀਂ ਮਿਟਿਆ, ਮਤ ਸਮਝੋ ਕਿ ਉਹ ਬੰਦਾ ਹੰਕਾਰ ਤੋਂ ਬੱਚ ਜਾਏਗਾ। ਸੱਚੇ ਪਾਤਿਸ਼ਾਹ ਜੀ ਨੇ ਸ਼ੁਭ ਕਰਮਾਂ ਨੂੰ ਵੀ ਹੰਕਾਰ ਵਾਲੇ ਪਾਸੇ ਲਿਜਾਣ ਵਾਲੇ ਕਿਹਾ ਕਿ ਇਹ ਵੀ ਕਰਮ ਜਿਹੜੇ ਹਨ, ਹੰਕਾਰ ਵੱਲ ਲਿਜਾਂਦੇ ਹਨ। ਅਸੀਂ ਗੁਰੂ ਅਰਜਨ ਸਾਹਿਬ ਕ੍ਰਿਪਾਲੂ ਜੀ ਦੇ ਸੁਖਮਨੀ ਸਾਹਿਬ ਦੀ ਬਾਣੀ ਵਿਚ ਬਚਨ ਪੜ੍ਹਦੇ ਹਾਂ-

*ਆਪਸ ਕਉ ਕਰਮਵੰਤੁ ਕਹਾਵੈ॥*

ਕਰਮਵੰਤ ਦਾ ਅਰਥ ਹੈ ਮੈਂ ਸ਼ੁਭ ਕਰਮੀ ਹਾਂ।

*ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥*

(ਅੰਗ ੨੭੮)

ਜੰਮਦਾ ਤੇ ਮਰਦਾ ਰਹਿੰਦਾ ਹੈ, ਅੰਦਰ ਦੀ ਹਉਮੈ ਨਹੀਂ ਮਿਟੀ। ਹਉਂ ਕਿਵੇਂ ਮਿਟੇ ? ਬਾਬਾ ਜੀ ਨੇ ਕਿਹਾ-

*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥*

(ਅੰਗ ੫੧੭)

ਕੋਈ ਟਾਵਾਂ-ਟਾਵਾਂ ਹੈ, ਜਿਹੜਾ ਇਸ ਹਉਮੈ ਨੂੰ ਮਸਲਣ ਲਈ ਤੁਰਿਆ ਹੈ। ਇਹ ਕਿਵੇਂ ਮਿਟੇ ? ਬਾਬਾ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ-

*ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ॥*
*ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿ ਮਾਯਾ ਬਿਸ੍ਤੀਰਨਹ॥*
*ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ॥*
*ਭ੍ਰਮ ਭਯਾਨ ਉਦਿਆਨ ਰਮਣੰ ਮਹਾਂ ਬਿਕਟ ਅਸਾਧ ਰੋਗਣਹ॥*

(ਅੰਗ ੧੩੫੮)

ਜਨਮ ਤੇ ਮਰਨ ਦਾ ਮੂਲ ਹੈ ਹੀ ਅਹੰਗ। ਪਿਆਰਿਉ ! ਜਦੋਂ 'ਮੈਂ' ਮਿੱਟ ਜਾਏ, ਬੀਜ ਹੀ ਜਦੋਂ ਖ਼ਤਮ ਹੋ ਗਿਆ ਤਾਂ ਰੁੱਖ ਕਿਥੋਂ ਨਿਕਲੇਗਾ। ਜਦੋਂ ਬੰਦਾ ਹੰਕਾਰ ਵਿਚ ਆਉਂਦਾ ਹੈ ਤਾਂ ਉਦੋਂ ਮਿੱਤਰਾਂ ਨੂੰ ਛੱਡ ਦਿੰਦਾ ਹੈ। ਉਦੋਂ ਦੁਸ਼ਮਣਾਂ ਵੱਲ ਉਹ ਹੱਥ ਵਧਾਉਂਦਾ ਹੈ। ਦੇਖ ਇਹ ਜਿੰਦ ਆਉਂਦਿਆਂ-ਜਾਂਦਿਆਂ, ਜੰਮਦਿਆਂ-ਮਰਦਿਆਂ ਥੱਕ ਗਈ। ਬੜਾ ਬਿਕਟ ਅਸਾਧ ਰੋਗ ਹੈ। ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹ ਮਿੱਟ ਸਕਦਾ ਹੈ। ਕਿਵੇਂ ਜੀ ?

*ਬੈਦੂੰ ਪਾਰਬ੍ਰਹਮ ਪਰਮੇਸ੍ਰਰ*

ਹਉਮੈਂ ਦਾ ਇਲਾਜ ਜੇ ਕਿਸੇ ਕੋਲ ਹੈ ਤਾਂ ਕੇਵਲ ਪ੍ਰਮਾਤਮਾ ਕੋਲ।

*ਬੈਦੂੰ ਪਾਰਬ੍ਰਹਮ ਪਰਮੇਸ੍ਰਰ ਆਰਾਧਿ ਨਾਨਕ ਹਰਿ ਹਰਿ ਹਰੇ॥*

(ਅੰਗ ੧੩੫੮)

ਮੇਰੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਜੇ ਰੱਬ ਮੇਹਰ ਕਰੇ ਤਾਂ ਅੰਦਰ ਦੇ ਹਉਂ ਦਾ ਬੀਜ ਮਰਦਾ ਹੈ। ਸਾਹਿਬ ਨੇ ਅਗਲੇ ਬਚਨ ਕਹੇ-

*ਸਤਿਗੁਰ ਮਿਲਿਐ ਮਲੁ ਉਤਰੀ*

ਗੁਰੂ ਮਿਲਿਆਂ ਅੰਦਰ ਦੀ ਹਉਮੈ ਦੀ ਮੈਲ ਚੱਲੀ ਗਈ।

*ਹਰਿ ਜਪਿਆ ਪੁਰਖੁ ਸੁਜਾਣੁ॥*

ਸਿਆਣੇ ਵਾਹਿਗੁਰੂ ਨੂੰ ਜੱਪਿਆ। ਸਤਿਗੁਰੂ ਕਹਿਣ ਲੱਗੇ-

*ਜਿਨਾ ਹਰਿ ਹਰਿ ਪ੍ਰਭੁ ਸੇਵਿਆ*

ਜਿਨ੍ਹਾਂ ਜਿਨ੍ਹਾਂ ਨੇ ਮੇਰੇ ਪਿਆਰੇ ਵਾਹਿਗੁਰੂ ਨੂੰ ਸੇਵਿਆ।

*ਜਨ ਨਾਨਕੁ ਸਦ ਕੁਰਬਾਣੁ॥*

ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ ਜਿਹੜੇ ਕਰਮ ਕਾਂਡਾਂ ਤੋਂ ਉੱਪਰ ਉੱਠ ਕੇ ਕੇਵਲ ਪ੍ਰਮਾਤਮਾ ਦੀ ਯਾਦ ਵਿਚ ਜੁੜ ਕੇ ਕਹਿ ਰਹੇ ਹਨ ਕਿ

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਭੁੱਲਾਂ ਚੁਕਾਂ ਲਈ ਖਿਮਾ !

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਿਹ॥



# ਚੁਗਲ ਨਿੰਦਕ ਭੁਖੇ ਰੁਲਿ ਮੁਏ

ਸਲੋਕ ਮਹਲਾ ੩ ॥

*ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥*
*ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ॥*
*ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥*
*ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥*
*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥*
*ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥ ੪੧॥*

(ਅੰਗ ੧੪੧੭)

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਆਪ ਜੀ ਨੇ ਦਾਤਾਰ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਕੀਰਤਨ ਰੂਪ ਅੰਦਰ ਸਰਵਨ ਕੀਤੇ ਹਨ। ਧੰਨ ਗੁਰੂ ਅਮਰਦਾਸ ਜੀ ਦੀ ਮੁਬਾਰਕ ਰਸਨਾ ਤੋਂ ਸਲੋਕ ਵਾਰਾਂ ਤੇ ਵਧੀਕ ਵਿਚੋਂ ਸਲੋਕ ਨੰਬਰ ੪੧ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਅੱਜ ਦੇ ਇਸ ਸਲੋਕ ਦਾ ਜੋ ਕੇਂਦਰੀ ਭਾਵ ਹੈ, ਇਸ ਵਿਚ ਹਜ਼ੂਰ ਨੇ ਦੋ ਬਚਨ ਬੜੇ ਸਾਨੂੰ ਸਪੱਸ਼ਟ ਸਮਝਾਏ ਹਨ। ਪਹਿਲਾ ਬਚਨ ਇਹ ਹੈ ਕਿ ਜੋ ਪ੍ਰਮਾਤਮਾ ਨੇ ਧੁਰ ਬੰਦੇ ਦੇ ਮਸਤਕ ਉੱਤੇ ਲਿਖ ਦਿੱਤਾ ਹੈ, ਉਸਨੂੰ ਕੋਈ ਇਨਸਾਨ ਆਪਣੀ ਅਕਲ ਨਾਲ, ਆਪਣੀ ਸਿਆਣਪ ਨਾਲ ਮਿਟਾਅ ਨਹੀਂ ਸਕਦਾ। ਫਿਰ ਨਾਲ ਬਚਨ ਕੀਤਾ ਕਿ ਕਿਉਂਕਿ ਇਹ ਸਰੀਰ, ਇਹ ਜਿੰਦ ਸਭ ਕੁਝ ਉਸ ਪ੍ਰਮਾਤਮਾ ਦੀ ਬਖ਼ਸ਼ਿਸ਼ ਹੈ ਤੇ ਸਾਰੇ ਜੀਵਾਂ ਦੀ ਪ੍ਰਤੀਪਾਲਣਾ ਵੀ ਉਹ ਮੇਹਰਵਾਨ ਪ੍ਰਭੂ ਕਰ ਰਿਹਾ ਹੈ।

ਚੁਗਲ ਚੁਗਲੀ ਕਰਨ ਵਾਲੇ, ਨਿੰਦਕ ਬੰਦੇ ਦਿਨ ਰਾਤ ਬਗ਼ੈਰ ਮਤਲਬ ਤੋਂ ਨਿੰਦਿਆ ਕਰਨ ਵਾਲੇ ਸਾਹਿਬ ਕਹਿੰਦੇ ਹਨ ਕਿ ਇਹ ਬੰਦੇ ਭੁੱਖੇ ਮਰਦੇ ਹਨ। ਇਕ ਦਿਨ ਇਹ ਰੁਲ ਰੁਲ ਕੇ ਮਰਦੇ ਹਨ ਜਿਹੜੇ ਬਿਨਾਂ ਅਰਥ ਕਿਸੇ ਦੀ ਚੁਗਲੀ, ਕਿਸੇ ਨਾਲ ਈਰਖਾ ਦਵੈਸ਼ ਕਰਦੇ ਹਨ। ਜਦੋਂ ਇਹਨਾਂ ਦੇ ਅੰਦਰ ਇਹ ਭਾਣੇ ਵਾਪਰਦੇ ਹਨ— ਈਰਖਾ, ਨਿੰਦਿਆ,

ਚੁਗ਼ਲੀ ਤਾਂ ਜਿਥੇ ਵੀ ਹੱਥ ਪਾਉਣ ਦਾ ਯਤਨ ਕਰਦੇ ਹਨ, ਕੋਈ ਵੀ ਚੀਜ਼ ਇਹਨਾਂ ਦੇ ਹੱਥ ਨਹੀਂ ਲੱਗਦੀ। ਇਸ ਤੋਂ ਅਗਲਾ ਬਚਨ ਕੀਤਾ ਕਿ ਇਹ ਚੁਗ਼ਲ ਨਿੰਦਕ ਬਾਹਰੋਂ ਭੇਖ ਬਣਾਉਣਗੇ ਪਰ ਅੰਦਰੋਂ ਕਦੀ ਵੀ ਕਿਸੇ ਦੇ ਮਿੱਤ ਨਹੀਂ ਹੁੰਦੇ। ਜਿੰਨੀ ਦੇਰ ਤੱਕ ਬੰਦਾ ਉਹਨਾਂ ਦੇ ਸਾਹਮਣੇ ਬੈਠਾ ਹੈ, ਉੱਨੀ ਦੇਰ ਤੱਕ ਬਾਰ ਬਾਰ ਚਿਤਾਰਨਗੇ ਕਿ ਅਸੀਂ ਤੇਰੇ ਹਾਂ, ਅਸੀਂ ਤੈਨੂੰ ਬਹੁਤ ਪਿਆਰ ਕਰਦੇ ਹਾਂ, ਪਰ ਬਾਪੂ ਅਮਰਦਾਸ ਮੇਹਰ ਕਰਦੇ ਹਨ ਕਿ ਕਦੀ ਇਹਨਾਂ ਨੂੰ ਪਿੱਠ ਪਿੱਛੇ ਸੁਣੋ ਤਾਂ ਇਹੀ ਬੰਦੇ ਮੂੰਹ 'ਤੇ ਸਿਫਤਾਂ ਕਰਨ ਵਾਲੇ ਪਿੱਠ ਪਿੱਛੇ ਛੁਰਾ ਮਾਰਦੇ ਹੋਣਗੇ। ਸਤਿਗੁਰੂ ਨੇ ਸੰਸਾਰ ਦੀ ਹਕੀਕਤ ਨੂੰ ਬਿਆਨ ਕੀਤਾ ਹੈ। ਕਹਿਣ ਲੱਗੇ ਕਿ ਮਨ ਵਿਚ ਕਪਟ ਹੈ, ਪਾਖੰਡ ਕਰਦੇ ਹਨ, ਭੁੱਖੇ ਹਨ, ਦਰ ਦਰ ਦੇ ਮੁਥਾਜ ਹੋ ਜਾਂਦੇ ਹਨ। ਕਿਤੋਂ ਵੀ ਇਹਨਾਂ ਦੀ ਝੋਲੀ ਵਿਚ ਖ਼ੈਰ ਨਹੀਂ ਪੈਂਦੀ, ਕਿਉਂਕਿ ਕੋਈ ਬੰਦਾ ਭਰੋਸਾ ਇਹਨਾਂ 'ਤੇ ਬਣਾਉਂਦਾ ਨਹੀਂ। ਫਿਰ ਜੋ ਕੁਝ ਸਰੀਰ ਖੇਤ ਵਿਚ ਬੀਜਿਆ ਹੈ, ਉਹ ਅੰਤਲੇ ਸਮੇਂ ਪ੍ਰਗਟ ਜ਼ਰੂਰ ਹੋਵੇਗਾ।

ਹੁਣ ਸਮਰੱਥ ਗੁਰੂ ਹਨ, ਵੈਦ ਗੁਰੂ ਹੈ, ਅੰਦਰ ਦੇ ਸ਼ੰਕੇ ਨਵਿਰਤ ਕਰਨ ਵਾਲੇ ਮੇਰੇ ਗੁਰੂ ਗ੍ਰੰਥ ਸਾਹਿਬ ਹਨ, ਸਾਰੀ ਗੱਲ ਕਰਕੇ ਕਿ ਨਿੰਦਕ ਚੁਗ਼ਲ ਇਹ ਕੁਝ ਕਰਦਾ ਹੈ, ਪਰ ਕਹਿੰਦੇ ਹਨ ਕਿ ਜੇ ਕਿਤੇ ਇਸਨੂੰ ਸੰਗਤ ਮਿਲ ਜਾਏ, ਬੇਨਤੀ ਕਰਨ ਦੀ ਜਾਚ ਆ ਜਾਏ ਤੇ ਅਰਦਾਸ ਕਰੇ ਕਿ ਹੇ ਸੱਚੇ ਪਾਤਿਸ਼ਾਹ! ਵੈਸੇ ਗੁਰੂ ਅਮਰਦਾਸ ਬੇਨਤੀ ਕਰਦੇ ਹਨ ਕਿ ਸਾਡੀ ਦਾਸ ਦੀ, ਸੇਵਕ ਦੀ ਇਹ ਬੇਨਤੀ ਹੈ ਕਿ ਗੁਨਾਹ ਅਸੀਂ ਬੜੇ ਵੱਡੇ ਕੀਤੇ ਹਨ, ਤੂੰ ਬਖ਼ਸ਼ਿੰਦ ਮਹਿਰਮ ਹੈਂ। ਕ੍ਰਿਪਾ ਕਰਕੇ ਸਾਡੇ ਗੁਨਾਹਾਂ 'ਤੇ ਪਰਦਾ ਪਾ। ਸਾਨੂੰ ਬਖ਼ਸ਼ ਦੇ। ਕਹਿੰਦੇ ਹਨ ਕਿ ਲਿਖਿਆ ਮੇਟਿਆ ਨਹੀਂ ਜਾ ਸਕਦਾ ਪਰ ਜੇ ਕਿਤੇ ਗੁਰੂ ਕ੍ਰਿਪਾ ਕਰ ਦੇਵੇ, ਗੁਰੂ ਦੀ ਰੱਬ ਦੀ ਦਰਗਾਹ ਵਿਚ ਚੱਲਦੀ ਹੈ। ਕਮਾਈ ਵਾਲੇ ਦੀ ਪ੍ਰਮਾਤਮਾ ਦੀ ਦਰਗਾਹ ਵਿਚ ਚੱਲਦੀ ਹੈ। ਉਸਦੇ ਰਾਹੀਂ ਬੇਨਤੀ ਕਰੇਂ ਤਾਂ ਚੇਤੇ ਰੱਖੀਂ, ਮੱਥੇ ਦੀਆਂ ਪੁੱਠੀਆਂ ਵੀ ਸਿੱਧੀਆਂ ਹੋ ਜਾਂਦੀਆਂ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਫ਼ਲਸਫ਼ੇ ਅਨੁਸਾਰ ਜੋ ਵੀ ਜੀਵ ਇਸ ਧਰਤੀ 'ਤੇ ਜਨਮ ਲੈਂਦਾ ਹੈ, ਇਸਤਰੀ ਹੈ ਚਾਹੇ ਉਹ ਪੁਰਖ ਹੈ, ਉਸਦਾ ਸਫ਼ਰ ਕੇਵਲ ਉਸ ਦਿਨ ਤੋਂ ਸ਼ੁਰੂ ਨਹੀਂ ਹੋਇਆ, ਜਿਸ ਦਿਨ ਉਸਨੇ ਮਾਤਾ ਦੇ ਉਦਰ ਵਿਚ ਨਿਵਾਸ ਕਰਕੇ ਤੇ ਕੁਝ ਮਹੀਨਿਆ ਤੋਂ ਬਾਅਦ ਉਸਦਾ ਜਨਮ ਹੋਇਆ। ਸਾਡੀ ਨਜ਼ਰ ਵਿਚ ਸਾਡੇ ਪਰਿਵਾਰ ਵਿਚ, ਸਾਡੇ ਘਰ ਵਿਚ ਅਸੀਂ ਬੱਚੇ ਦੇ ਜਨਮ ਦਾ ਸਮਾਂ ਲਿਖਦੇ ਹਾਂ ਤੇ ਨਾਲ ਕਹਿੰਦੇ ਹਾਂ ਕਿ ਇਸ ਦਿਨ ਬੱਚਾ ਇਸ ਧਰਤੀ 'ਤੇ ਆਇਆ। ਪਿਆਰਿਉ! ਇਹ ਅਸੀਂ ਦ੍ਰਿਸ਼ਟਮਾਨ ਸੰਸਾਰਕ ਲੋਕਾਂ ਨੂੰ ਪਤਾ ਹੈ ਕਿ ਸਾਡੇ ਘਰ ਵਿਚ ਬੱਚੇ ਦਾ ਇਸ ਦਿਨ ਤੇ ਇਸ ਵੇਲੇ ਜਨਮ ਹੋਇਆ, ਪਰ ਸਾਨੂੰ ਇਹ ਪਤਾ ਨਹੀਂ ਕਿ ਜਿਹੜੀ ਅੰਦਰ ਦੀ ਜਿੰਦ ਹੈ, ਇਸ ਬੱਚੇ ਦੇ ਤਨ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਕਿੰਨੇ ਕੁ ਜਨਮਾਂ ਦਾ ਹੋਰ ਸਫ਼ਰ ਕਰਕੇ ਆਈ ਹੈ। ਹੁਣ ਉਹ ਜਿਹੜਾ ਕੀਤਾ ਹੋਇਆ ਸਫ਼ਰ ਹੈ, ਜਿਹੜਾ ਪਿਛਲੇ ਜਨਮਾਂ ਵਿਚ ਜੀਵ ਕਰਕੇ ਆਇਆ ਹੈ, ਰੱਬ

ਨੇ ਦੇਖੋ ਕਿਹੋ ਜਿਹੀ ਖੇਡ ਵਰਤਾਈ ਹੈ ਕਿ ਇਸਨੂੰ ਜਨਮ ਤੱਕ ਇਹ ਸੋਝੀ ਹੈ ਕਿ ਮੈਂ ਕਿਥੋਂ ਆਇਆ, ਪਰ ਜਨਮ ਤੋਂ ਬਾਅਦ ਉਸਨੇ ਇਹੋ ਜਿਹੀ ਤੇਜ਼ ਹਵਾ ਚਲਾਈ ਕਿ ਜਨਮ ਲੈਣ ਵਾਲੇ ਨੂੰ ਭੁੱਲ ਗਿਆ ਕਿ ਮੈਂ ਸਫ਼ਰ ਕਿਥੋਂ ਸ਼ੁਰੂ ਕੀਤਾ। ਪਰ ਇਸਨੇ ਸਫ਼ਰ ਜ਼ਰੂਰ ਕੀਤਾ ਹੈ। ਇਕੱਲਾ ਵੀ ਇਹ ਨਹੀਂ ਆਇਆ। ਹਰ ਜਨਮ ਦੇ ਵਿਚ ਜਿਹੜੇ ਇਸਨੇ ਕਰਮ ਕੀਤੇ, ਉਹ ਸੰਸਕਾਰ ਬਣਕੇ ਇਸ ਦੇ ਮਨ 'ਤੇ ਉਕਰੇ ਗਏ ਤੇ ਪਿਛਲੇ ਜਨਮਾਂ ਦੇ ਜਿਹੜੇ ਕੀਤੇ ਹੋਏ ਕਰਮ ਸੰਸਕਾਰ ਬਣੇ, ਉਹ ਸੰਸਕਾਰ ਇਸਦੇ ਅਗਲੇ ਸੰਸਾਰ ਵਿਚ ਵੀ ਆ ਗਏ।

ਜਿਹੜੇ ਰੱਬ ਦੀ ਬੰਦਗੀ ਕਰਨ ਵਾਲੇ ਹਨ, ਉਹਨਾਂ ਨੂੰ ਆਪਣੇ ਅੰਤਰ-ਆਤਮੇ ਸਮਝ ਪੈ ਜਾਂਦੀ ਹੈ ਕਿ ਮੈਂ ਕਿਹੜੀ ਥਾਂ ਤੋਂ ਆਇਆ ਹਾਂ। ਜਿਹੜੇ ਰੱਬ ਦੀ ਪਿਆਰੀ ਬੰਦਗੀ ਕਰਨ ਵਾਲੇ ਸੱਜਣ ਹਨ, ਉਹਨਾਂ ਨੇ ਪ੍ਰਮਾਤਮਾ ਦੇ ਚਰਨਾਂ ਵਿਚ ਇਸ ਜਨਮ ਦੀ ਕਮਾਈ ਕਰਕੇ ਨਾਲ ਇਸ ਗੱਲ ਦੀ ਤਸਦੀਕ ਕਰ ਦਿੱਤੀ ਕਿ ਹੇ ਪ੍ਰਭੂ ! ਮੇਰਾ ਤੇ ਤੇਰਾ ਸੰਬੰਧ ਕੇਵਲ ਇਸ ਜਨਮ ਦਾ ਨਹੀਂ, ਤੇਰੀ ਤੇ ਮੇਰੇ ਪਿਆਰ ਦੀ ਪੀਂਘ ਕਈ ਜਨਮਾਂ ਦੀ ਝੂਟੀ ਜਾਂਦੀ ਹੈ। ਕਬੀਰ ਜੀ ਦਾ ਇਕ ਬਚਨ ਆਉਂਦਾ ਹੈ ਕਿ

*ਪੂਰਬ ਜਨਮ ਹਮ ਤੁਮਰੇ ਸੇਵਕ*

ਪੂਰਬ ਜਨਮ ਦਾ ਅਸੀਂ ਅੱਖਰੀ ਅਰਥ ਕਰਾਂਗੇ ਪਹਿਲੇ ਜਨਮ।

*ਪੂਰਬ ਜਨਮ ਹਮ ਤੁਮਰੇ ਸੇਵਕ*

ਜੇ ਪਹਿਲੇ ਜਨਮ ਵਿਚ ਤੇਰੇ ਸੇਵਕ ਹਾਂ, ਤੇਰੀ ਘਾਲਣਾ ਘਾਲਣ ਵਾਲੇ ਹਾਂ,

*ਅਬ ਤਉ ਮਿਟਿਆ ਨ ਜਾਈ॥*

(ਅੰਗ ੬੭੦)

ਹੇ ਪਿਆਰੇ ਪ੍ਰਭੂ ! ਪੂਰਬਲੇ ਜਨਮ ਕਰਕੇ ਵੀ ਤੇਰੀ ਅਰਾਧਨਾ ਕੀਤੀ ਤੇ ਇਸ ਜਨਮ ਵਿਚ ਵੀ ਇਸ ਖੇਡ ਨੂੰ ਮਿਟਾਇਆ ਨਹੀਂ ਜਾ ਸਕਦਾ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਆਪਣੀ ਰਚਨਾ ਵਿਚ ਇਕ ਬਹੁਤ ਪਿਆਰਾ ਬਚਨ ਕਿਹਾ ਹੈ। ਉਹ ਕਹਿੰਦੇ ਹਨ ਕਿ ਹੇ ਸਤਿਗੁਰੂ ! ਜਦੋਂ ਇਹ ਨੀਲਾ ਆਸਮਾਨ ਵੀ ਨਹੀਂ ਸੀ, ਇਹ ਗੁੰਬਦ ਵੀ ਨਹੀਂ ਸੀ, ਜਦੋਂ ਇਸ ਧਰਤੀ ਦੇ ਉੱਪਰ ਸਮੁੰਦਰ ਦਾ ਪਾਣੀ ਵੀ ਨਹੀਂ ਸੀ। ਜਦੋਂ ਚੰਦਰਮਾ-ਸੂਰਜ-ਤਾਰੇ, ਕੋਈ ਪੰਛੀ, ਕੋਈ ਜੀਵ ਨਹੀਂ ਸੀ ਤਾਂ ਮੇਰੇ ਮਾਲਕਾ ! ਤੇਰੀ ਤੇ ਮੇਰੀ ਪਿਆਰ ਦੀ ਗੰਢ ਤਾਂ ਉਸ ਦਿਨ ਵੀ ਸੀ। ਜੇ ਰਵਿਦਾਸ ਜੀ ਦੇ ਬਚਨ ਪੜ੍ਹੀਏ ਤਾਂ ਉਹਨਾਂ ਨੇ ਵੀ ਇਹੀ ਬਚਨ ਕਿਹਾ ਹੈ ਕਿ ਅਸੀਂ ਪੂਰਬਲੇ ਜਨਮਾਂ ਕਰਕੇ ਤੇਰੀ ਭਗਤੀ ਕਰਦੇ ਆਏ ਹਾਂ ਤੇਰੇ ਨਾਲ। ਜਦੋਂ ਅਸੀਂ ਇਹ ਸ਼ਬਦ ਪੜ੍ਹਦੇ ਹਾਂ-

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*

ਸਾਡੇ ਵਰਗਾ ਗ਼ਰੀਬ ਕੋਈ ਨਹੀਂ ਤੇ ਤੇਰੇ ਵਰਗਾ ਇਸ ਸੰਸਾਰ 'ਤੇ ਦਇਆਲੂ ਕੋਈ

ਨਹੀਂ।

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥ ੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥ ਰਹਾਉ॥ ਬਹੁਤ ਜਨਮ ਬਿਛਰੇ ਥੇ ਮਾਧਉ*

ਬਿਛਰੇ ਸ਼ਬਦ ਪੈਦਾ ਹੀ ਉਦੋਂ ਹੁੰਦਾ ਹੈ ਜਦੋਂ ਕਿਤੇ ਮਿਲਾਪ ਵਾਲੀ ਖੇਡ ਵਿਚ ਦੂਰੀ ਪੈ ਜਾਏ। ਜੇ ਦੋ ਭਰਾ ਆਪਸ ਵਿਚ ਮਿਲੇ ਹਨ ਤਾਂ ਹੀ ਕਹਿਣਗੇ ਕਿ ਦੇਖੋ ਜੀ, ਇੰਨੇ ਸਾਲਾਂ ਦਾ ਵਿਛੋੜਾ ਪਿਆ ਸੀ। ਬਾਬਾ ਰਵਿਦਾਸ ਜੀ ਨੇ ਕਿਹਾ–

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮ ਤੁਮ੍ਹਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੈ॥*

(ਅੰਗ ੬੯੪)

ਹੇ ਪ੍ਰਭੂ ! ਕਈ ਜਨਮਾਂ ਦੇ ਤੇਰੇ ਤੋਂ ਵਿਛੜੇ ਹਾਂ ਤੇ ਇਹ ਜਨਮ ਪੂਰੇ ਦਾ ਪੂਰਾ ਤੇਰੇ ਲੇਖੇ ਲਾ ਦਿੱਤਾ ਹੈ ਤੇ ਲੇਖੇ ਲਾ ਕੇ ਇਕ ਆਸ 'ਤੇ ਜੀਉਂਦੇ ਹਾਂ ਕਿ ਇਸ ਜਨਮ ਵਿਚ ਮਿਲਾਪ 'ਤੇ ਦਰਸ਼ਨ ਦੀਦਾਰੇ ਤਾਂ ਹੋਣਗੇ। ਗੁਰੂ ਨਾਨਕ ਸਾਹਿਬ ਜੀ ਦਾ ਬਚਨ ਆਉਂਦਾ ਹੈ-

*ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥*

(ਜਪੁ ਜੀ ਸਾਹਿਬ)

ਵੁੜੀ ਕਲਾਮ ਦਾ ਅਰਥ ਹੁੰਦਾ ਹੈ ਨਾ ਰੁੱਕਣ ਵਾਲੀ। ਪ੍ਰਮਾਤਮਾ ਨੇ ਅਨੇਕਾਂ ਤਰ੍ਹਾਂ ਦੇ ਜੀਵ ਪੈਦਾ ਕੀਤੇ ਅਤੇ ਅਨੇਕਾਂ ਤਰ੍ਹਾਂ ਦੇ ਉਹਨਾਂ ਦੇ ਰੰਗ ਪੈਦਾ ਕੀਤੇ। ਇਸੇ ਧਰਤੀ 'ਤੇ ਅਸੀਂ ਅਰਬ ਦੇ ਲੋਕ ਦੇਖੀਏ ਤੇ ਆਪਣੇ ਚਿਹਰੇ ਦੇਖੀਏ, ਤਕਰੀਬਨ ਉਹਨਾਂ ਨਾਲ ਆਪਾਂ ਮੇਲ ਖਾਂਦੇ ਹਾਂ। ਹਿਮਾਲਿਆ ਪਰਬਤ ਨੂੰ ਦੇਖੋ, ਤਿੱਬਤ ਵਾਲੇ ਪਾਸੇ ਦੇਖੋ, ਚੀਨ ਵਾਲੇ ਪਾਸੇ ਦੇਖੋ, ਹੈ ਉਹ ਵੀ ਬੰਦੇ, ਸਰੀਰ ਉਹਨਾਂ ਦਾ ਵੀ ਪੰਜ ਤੱਤਾਂ ਦਾ ਹੈ, ਪਰ ਉਹਨਾਂ ਦੇ ਚਿਹਰੇ ਦੀ ਬਣਤਰ ਸਾਡੇ ਤੋਂ ਵੱਖਰੀ ਹੋਵੇਗੀ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਦੇਖੋ ਰੱਬ ਦੀ ਰਚਨਾ, ਕਿਹੋ ਜਿਹਾ ਲਿਖਾਰੀ ਹੈ। ਅਨੇਕਾਂ ਰੰਗਾਂ ਦੇ ਵੱਖ-ਵੱਖ ਸ਼ਕਲਾਂ ਦੇ ਜੀਵ ਪੈਦਾ ਕਰਕੇ ਤੇ ਆਪਣੇ ਹੱਥ ਵਿਚ ਕਲਮ ਫੜ ਕੇ ਸਾਰਿਆਂ ਦੇ ਮੱਥੇ 'ਤੇ ਲੇਖ ਪਿਆ ਲਿਖਦਾ ਹੈ। ਹੁਣ ਇੱਧਰ ਦੇਖਦੇ ਹਾਂ, ਇਹਨਾਂ ਲੋਕਾਂ ਦੇ ਸਰੀਰ ਦਾ ਜਿਹੜਾ ਰੂਪ ਹੈ, ਉਹ ਸਾਡੇ ਤੋਂ ਵਖਰਾ ਤੇ ਰੰਗ ਵੀ ਵੱਖਰਾ ਭਾਸਦਾ ਹੈ। ਜੇ ਅਸੀਂ ਕਦੀ ਅਫ਼ਰੀਕਾ ਵੱਲ ਝਾਤੀ ਮਾਰਦੇ ਹਾਂ ਤਾਂ ਉਹ ਲੋਕ ਸਰੀਰਕ ਕੱਦ-ਕਾਠ ਕਰਕੇ ਵੀ ਸਾਡੇ ਤੋਂ ਤਾਕਤ ਵਾਲੇ ਦਿੱਸਦੇ ਹਨ। ਉਹਨਾਂ ਦੇ ਸਰੀਰ ਦੇ ਅੰਗ ਸਾਡੇ ਵਰਗੇ, ਪੰਜ-ਪੰਜ ਗਿਆਨ-ਇੰਦਰੇ, ਪੰਜ ਕਰਮ-ਇੰਦਰੇ, ਪਰ ਉਹਨਾਂ ਅੰਗਾਂ ਦੀ ਬਣਤਰ ਜਿਹੜੀ ਹੈ ਉਹ ਆਕਾਰ ਕਰਕੇ ਸਾਡੇ ਤੋਂ ਵੱਡੀ ਲੱਗਦੀ ਹੈ। ਯੂਰਪ ਵਿਚ

ਦੇਖੀਏ ਤਾਂ ਉਹਨਾਂ ਲੋਕਾਂ ਦੇ ਰੰਗ ਸਾਡੇ ਤੋਂ ਹੋਰ ਵੱਖਰੇ ਹਨ। ਪਰ ਇਕ ਗੱਲ ਮੇਰੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਹੇ ਪ੍ਰਭੂ ! ਤੇਰੀ ਇਸ ਬਣਾਈ ਹੋਈ ਧਰਤੀ 'ਤੇ ਤੂੰ ਅਨੇਕਾਂ ਤਰ੍ਹਾਂ ਦੇ ਬੰਦੇ ਪੈਦਾ ਕੀਤੇ। ਉਹਨਾਂ ਦੇ ਰੰਗ ਵੱਖਰੇ ਹਨ, ਪਰ ਇਕ ਕੰਮ ਸਾਰਿਆਂ ਲਈ ਸਾਂਝਾ ਹੈ ਕਿ ਸਾਰਿਆਂ ਦੇ ਮੱਥੇ ਦੇ ਲੇਖ ਤੂੰ ਆਪਣੇ ਹੁਕਮ ਦੀ ਕਲਮ ਨਾਲ ਲਿਖੇ। ਕਦੀ ਬੰਦੇ ਦੇ ਮੱਥੇ ਨੂੰ ਦੇਖੋ, ਉਸ ਦੇ ਮੱਥੇ ਉਤੇ ਨਿਸ਼ਾਨ ਉਕਰੇ ਹੋਏ ਮਿਲਣਗੇ। ਅਸੀਂ ਕਹਾਂਗੇ ਜਿਹੜੇ ਅੱਖਰ ਲਿਖੇ ਹੋਏ ਹਨ, ਇਸਨੂੰ ਪੜ੍ਹ ਕੌਣ ਸਕਦਾ ਹੈ ? ਬੰਦਗੀ ਕਰਨ ਵਾਲੇ, ਗੁਰੂ ਵਿਚ ਓਤ ਪੋਤ ਹੋਏ, ਪ੍ਰਮਾਤਮਾ ਦੇਵ ਦਾ ਰੂਪ ਹੋ ਗਏ ਸੱਚ ਜਾਣੋ, ਉਹ ਮੱਥੇ ਦੇ ਲੇਖ ਵੀ ਪੜ੍ਹ ਲੈਂਦੇ ਹਨ। ਕੀ ਕਿਸੇ ਵਿਚ ਸਮਰੱਥਾ ਹੈ ਕਿ ਉਹ ਮੱਥੇ ਦੇ ਲੇਖ ਪੜ੍ਹ ਸਕੇ ?

ਅੱਜ ਤੋਂ ਕਈ ਸਾਲ ਪਹਿਲਾਂ ਸੌ ਸਾਲ ਪਿੱਛੇ ਚਲੇ ਜਾਓ। ਆਪਣੀ ਹੱਥ ਦੀ ਤਲੀ ਉੱਪਰ ਕਿਸੇ ਨੇ ਕੁਝ ਸੈਂਟ ਰੱਖੇ ਹੋਣ, ਪੈਸਾ ਰੱਖਿਆ ਹੋਵੇ। ਮੰਨ ਲਓ ਪੈਸਾ ਰੱਖਿਆ ਤੇ ਉਸਨੂੰ ਸਾਹਮਣੇ ਹੱਥ ਦੀ ਤਲੀ 'ਤੇ ਰੱਖ ਕੇ ਲੋਕਾਂ ਨੂੰ ਦਿਖਾਈਏ, ਅਗਿਆਨੀ ਤੋਂ ਅਗਿਆਨੀ ਬੰਦਾ ਦੇਖ ਕੇ ਵੀ ਕਹਿ ਦਿੰਦਾ ਹੈ ਕਿ ਬੰਦੇ ਨੇ ਆਪਣੇ ਹੱਥ ਦੀ ਤਲੀ 'ਤੇ ਇਕ ਪੈਸਾ ਰੱਖਿਆ ਹੈ। ਜੇ ਅਸੀਂ ਕਹੀਏ ਜੀ ਇਹਨਾਂ ਕੋਲ ਪੜ੍ਹਨ ਵਾਲੀ ਸ਼ਕਤੀ ਕੋਈ ਨਹੀਂ। ਅਸਲ ਵਿਚ ਅਸੀਂ ਆਪਣੇ ਗਿਆਨ ਨੂੰ ਨਾ ਸਮਝੀਏ ਕਿ ਜਿਹੜਾ ਮੇਰਾ ਗਿਆਨ ਹੈ ਉਹ ਅੱਖਰੀ ਗਿਆਨ ਹੈ। ਬਾਬਾ ਰਵਿਦਾਸ ਜੀ ਨੇ ਇਕ ਬਚਨ ਕਿਹਾ ਹੈ–

*ਕੂਪ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥*

(ਅੰਗ ੩੪੬)

ਕਹਿਣ ਲੱਗੇ ਹੇ ਪ੍ਰਭੂ ! ਜਿਸ ਤਰ੍ਹਾਂ ਖੂਹ ਡੱਡੂਆਂ ਨਾਲ ਭਰਿਆ ਹੈ, ਹੁਣ ਜਿਹੜਾ ਡੱਡੂ ਖੂਹ ਵਿਚ ਰਹਿੰਦਾ ਹੈ ਉਸਨੂੰ ਜਾ ਕੇ ਤੁਸੀਂ ਸਤਲੁਜ ਦਰਿਆ ਦੀਆਂ ਗੱਲਾਂ ਸੁਣਾਓ ਤਾਂ ਉਸਨੇ ਕੀ ਭਰੋਸਾ ਕਰਨਾ ਹੈ। ਉਸਨੂੰ ਤੁਸੀਂ ਕਹੋ ਕਿ ਬਿਆਸ ਦਾ ਬੜਾ ਪਾਣੀ ਚੜ੍ਹਿਆ ਹੈ। ਉਸਦੇ ਲਈ ਬਿਆਸ ਹੈ ਹੀ ਨਹੀਂ। ਉਸ ਨੂੰ ਤੁਸੀਂ ਜਾ ਕੇ ਕਹਿ ਦਿਓ ਕਿ ਗੰਗਾ ਦਾ ਬੜਾ ਤੇਜ਼ ਬਹਾਵ ਹੈ ਤਾਂ ਡੱਡੂ ਨੇ ਭਰੋਸਾ ਹੀ ਨਹੀਂ ਕਰਨਾ। ਉਸਨੂੰ ਸਮੁੰਦਰ ਦੀ ਗੱਲ ਕਹੋ ਤਾਂ ਉਸਨੇ ਮੰਨਣੀ ਹੀ ਨਹੀਂ, ਕਿਉਂਕਿ ਡੱਡੂ ਇਸ ਖੂਹ ਨੂੰ ਆਪਣੀ ਅਖ਼ੀਰਲੀ ਹੱਦ ਬਣਾਈ ਬੈਠਾ ਹੈ। ਇਹੀ ਕਾਰਨ ਹੈ ਕਿ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਪ੍ਰਮਾਰਥ ਨੂੰ ਕਮਾਉਂਦਿਆਂ ਹੋਇਆਂ ਆਪਣੀ ਹੱਦ ਨੂੰ ਅਖ਼ੀਰਲੀ ਹੱਦ ਨਾ ਸਮਝੀਂ, ਕਿਉਂਕਿ ਇਥੇ–

*ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥*

(ਅੰਗ ੭੬੨)

ਹਜ਼ੂਰ ਨੇ ਇਹੀ ਬਚਨ ਕਹੇ ਸਨ, ਜਿਸ ਵੇਲੇ ਪੀਰ ਦਸਤਗੀਰ ਨੇ ਕਿਹਾ ਸੀ ਕਿ ਤੁਸੀਂ ਇਹ ਖ਼ਬਰ ਸੁਣਾਈ ਕਿ ਇਥੇ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਹਨ ਪਰ ਅਸੀਂ ਸਤ 'ਤੇ ਭਰੋਸਾ ਕਰੀ ਬੈਠੇ ਹਾਂ। 14 ਤਬਕ ਅਸੀਂ ਮੰਨੀ ਬੈਠੇ ਹਾਂ। ਮੇਰੇ ਹਜ਼ੂਰ ਨੇ ਬਹੁਤ ਸੋਹਣਾ ਉੱਤਰ

ਦਿੱਤਾ ਸੀ। ਕਹਿਣ ਲੱਗੇ ਕਿ ਝਗੜਾ ਕਿਸ ਚੀਜ਼ ਦਾ ਹੈ ? ਜੇ ਅਸੀਂ ਇਸ ਚੀਜ਼ ਨੂੰ ਕਿਤੇ ਸਮਝ ਲਈਏ, ਇਕ ਜ਼ਿੰਦਗੀ ਨੂੰ ਹਰ ਪਾਸੇ ਤੋਂ ਨੈਗੇਟਿੱਵ ਨਾ ਸੋਚੀਏ, ਕਿਉਂਕਿ ਆਪਣੇ ਬੰਦਿਆਂ ਦਾ ਸੁਭਾਅ ਹੈ ਕਿ ਕੋਈ ਵੀ ਗੱਲ ਹੋਵੇ ਪਹਿਲਾਂ ਨੈਗੇਟਿਵ ਸੋਚਣ ਲੱਗ ਪੈਣਾ। ਜਦੋਂ ਬੰਦਾ ਨੈਗੇਟਿੱਵ ਸੋਚਣ ਲੱਗ ਪਵੇ, ਉਦੋਂ ਨਿਰਾਸ਼ਾਵਾਦੀ ਹੋ ਜਾਂਦਾ ਹੈ ਤੇ ਨਿਰ੍ਹਾਸ਼ਾਵਾਦੀ ਬੰਦੇ ਕਦੀ ਵੀ ਜ਼ਿੰਦਗੀ ਵਿਚ ਤਰੱਕੀ ਨਹੀਂ ਕਰ ਸਕਦੇ। ਅਸੀਂ ਲੋਕ ਨੈਗੇਟਿੱਵ ਕਿਵੇਂ ਸੋਚਦੇ ਹਾਂ ? ਇਕ ਬੰਦੇ ਨੂੰ ਪਿਆਸ ਲੱਗੀ ਹੈ। ਹੁਣ ਉਸਨੇ ਉੱਚੀ ਉੱਚੀ ਕਿਹਾ ਕਿ ਮੈਨੂੰ ਪਾਣੀ ਦਿਉ ਤੇ ਕਿਸੇ ਨੇ ਆਪਣੇ ਮਟਕੇ ਵਿਚੋਂ ਅੱਧਾ ਗਿਲਾਸ ਪਾਣੀ ਦਾ ਭਰ ਕੇ ਉਸਦੇ ਸਾਹਮਣੇ ਲਿਆ ਰੱਖਿਆ ਤੇ ਕਹਿਣ ਲੱਗਾ, ਲੈ ਭਰਾਵਾ, ਪਾਣੀ ਦਾ ਗਿਲਾਸ ਹੈ, ਅੱਧਾ ਤੂੰ ਪੀ ਲੈ। ਹੁਣ ਉਹ ਜੇ ਤਾਂ ਨੈਗੇਟਿੱਵ ਸੋਚ ਵਾਲਾ ਹੈ ਤਾਂ ਉਹ ਕਹੇਗਾ ਕਿ ਤੂੰ ਮੈਨੂੰ ਕੀ ਦਿੱਤਾ ਹੈ, ਅੱਧਾ ਗਿਲਾਸ ਤਾਂ ਖ਼ਾਲੀ ਹੈ। ਨੈਗੇਟਿੱਵ ਸੋਚ ਨੂੰ ਕੇਵਲ ਉੱਪਰ ਵਾਲਾ ਅੱਧਾ ਖ਼ਾਲੀ ਦਿੱਸੇਗਾ ਤੇ ਜਿਹੜਾ ਪੋਜ਼ੇਟਿੱਵ ਸੋਚਣ ਵਾਲਾ ਹੈ, ਉਹ ਫੜਦਿਆਂ ਸਾਰ ਕਹੇਗਾ ਕਿ ਤੇਰਾ ਸ਼ੁਕਰੀਆ, ਪਾਣੀ ਦਾ ਤਾਂ ਇਕ ਚਿਮਚਾ ਮਿਲ ਜਾਂਦਾ ਬੜਾ ਸੀ, ਤੂੰ ਤਾਂ ਮੈਨੂੰ ਅੱਧਾ ਗਿਲਾਸ ਦੇ ਦਿੱਤਾ ਹੈ। ਸੋਚ ਹਰ ਬੰਦੇ ਦੀ ਆਪੋ ਆਪਣੀ ਹੈ। ਇਹੀ ਕਾਰਨ ਹੈ ਕਿ ਰੱਬ ਦੀਆਂ ਦਾਤਾਂ ਲੈ ਕੇ ਨੈਗੇਟਿੱਵ ਸੋਚਣ ਵਾਲੇ ਜਿਹੜਾ ਨਹੀਂ ਮਿਲਿਆ, ਉਸ ਲਈ ਰੱਬ ਨੂੰ ਉਲਾਹਮੇ ਦਿੰਦੇ ਹਨ ਤੇ ਪੋਜ਼ੇਟਿੱਵ ਸੋਚਣ ਵਾਲੇ ਜੋ ਕੁਝ ਮਿਲਿਆ, ਉਸ ਵਿਚ ਰੱਬ ਦਾ ਸ਼ੁਕਰ ਕਰਦੇ ਹਨ। ਬੰਦਾ ਇੰਨੀ ਕੁ ਗੱਲ ਨੂੰ ਸਮਝ ਜਾਏ ਤਾਂ ਅੱਧੇ ਝਗੜੇ ਉਂਝ ਹੀ ਮੁੱਕ ਜਾਣ।

ਪੰਜਾਬੀ ਵਿਚ ਬੜੀ ਸੋਹਣੀ ਗੱਲ ਸੁਣਾਉਂਦੇ ਹਨ। ਡਾਕਟਰ ਵਣਜਾਰਾ ਬੇਦੀ ਨੇ ਬੜੀਆਂ ਸੋਹਣੀਆਂ ਗੱਲਾਂ ਸਾਡੇ ਪੰਜਾਬੀ ਸਭਿਆਚਾਰ ਨਾਲ ਸੰਬੰਧਿਤ ਲਿਖੀਆਂ। ਇਕ ਗੱਲ ਮੈਨੂੰ ਬੜੀ ਸੋਹਣੀ ਲੱਗੀ। ਉਹ ਕਹਿੰਦਾ ਹੈ, ਬੰਦੇ ਦੀ ਸੋਚ ਕਿਹੋ ਜਿਹੀ ਹੈ। ਕੁਝ ਅਮਲੀ ਇਕੱਠੇ ਹੋਏ ਸਨ। ਉਸਨੇ ਗੱਲ ਸਿਰਫ਼ ਸਾਡੇ ਪੰਜਾਬ ਦੇ ਕਲਚਰ ਦੀ ਕਹਾਣੀ ਜਿਹੀ ਪਾ ਕੇ ਸਮਝਾਉਣ ਦਾ ਯਤਨ ਕੀਤਾ ਹੈ। ਕਹਿੰਦੇ ਹਨ ਕਿ ਲੋਕ ਇਕੱਠੇ ਹੋ ਗਏ। ਘਰੋਂ ਸਭ ਕੁਝ ਖਾ ਪੀ ਚੁੱਕੇ ਸਨ। ਆਪਣੀ ਜ਼ਮੀਨ ਭੋਏਂ ਭਾਂਡਾ ਬਿਲੇ ਲਾ ਚੁੱਕੇ ਸਨ। ਜਦੋਂ ਇਕੱਠੇ ਹੋਏ ਤਾਂ ਕਹਿਣ ਲੱਗੇ ਕਿ ਹੁਣ ਤਾਂ ਪੱਲੇ ਕੁਝ ਵੀ ਨਹੀਂ ਰਹਿ ਗਿਆ, ਕੁਝ ਨਾ ਕੁਝ ਮਿਹਨਤ ਅਸੀਂ ਕਰੀਏ। ਕਹਿਣ ਲੱਗੇ ਮਿਹਨਤ ਕੀ ਕਰੀਏ? ਇਕ ਨੇ ਕਿਹਾ ਆਪਣੀ ਜ਼ਮੀਨ ਕੋਈ ਨਹੀਂ, ਸ਼ਾਮਲਾਟ ਜ਼ਮੀਨ ਪਈ ਹੈ, ਇਸ ਨੂੰ ਵਾਹੋ ਤੇ ਇਸਦੇ ਵਿਚ ਕਮਾਦ ਬੀਜੀਏ।

ਸੋਚ ਬਣ ਗਈ ਬੈਠਿਆਂ ਬੈਠਿਆਂ, ਅਮਲ ਖਾਧਾ ਸੀ। ਹੱਲ ਕਿਸਦੇ ਮੰਗਾਂਗੇ ? ਫਲਾਨੇ ਦਾ ਹੱਲ ਮੈਂ ਮੰਗਾਂਗਾ। ਬੀਜ ਕਿਥੋਂ ਲਿਆਵਾਂਗੇ ? ਫਲਾਨੇ ਰਿਸ਼ਤੇਦਾਰ ਕੋਲੋਂ ਮੈਂ ਬੀਜ ਲਿਆਵਾਂਗਾ। ਗੱਲਾਂ-ਗੱਲਾਂ ਨਾਲ ਜ਼ਮੀਨ ਵੀ ਲੈ ਲਈ, ਗੱਲਾਂ ਨਾਲ ਹੱਲ ਵੀ ਵਾਹ ਦਿੱਤੇ, ਗੰਨਾ ਲਿਆ ਕੇ ਕੱਟ ਕੇ ਬੀਅ ਬਣਾ ਕੇ ਬੀਜ ਵੀ ਦਿੱਤਾ ਤੇ ਇਕ ਜਿਹੜਾ ਚੋਖਾ ਨਸ਼ੇ-ਚੂਰ ਸੀ, ਕਹਿਣ ਲੱਗਾ, ਬੀਜ ਤਾਂ ਦਿੱਤਾ ਹੈ ਪਰ ਲੋਕਾਂ ਨੇ ਉਜਾੜ ਦੇਣਾ ਹੈ। ਪਿੰਡ ਵਾਲਿਆਂ ਦੇ ਡੰਗਰ ਪੈਣੇ ਹਨ, ਪਿੰਡ ਵਾਲਿਆਂ ਦੇ ਨਿਆਣਿਆਂ ਨੇ ਸਾਡੇ ਗੰਨੇ ਪੁੱਟ ਕੇ ਲੈ ਜਾਣੇ ਹਨ।

ਕਹਿਣ ਲੱਗੇ ਕਿ ਗੱਲ ਤਾਂ ਬੜੀ ਸਿਆਣੀ ਕੀਤੀ ਹੈ, ਫਿਰ ਕੀ ਕਰੀਏ ? ਕਹਿਣ ਲੱਗਾ ਕਿ ਪਹਿਲਾਂ ਪਿੰਡ ਨੂੰ ਅੱਗ ਲਾ ਕੇ ਸਾੜੋ। ਘੱਟੋ-ਘੱਟ ਸਾਡਾ ਕਮਾਦ ਤਾਂ ਕੋਈ ਨਾ ਉਜਾੜੇ। ਦੇਖੋ, ਨਾ ਬੀਜਿਆ, ਨਾ ਵਾਹਿਆ, ਨਾ ਬੀਜ ਆਇਆ, ਕਿਹੋ ਜਿਹੀ ਨੈਗੇਟਿੱਵ ਸੋਚ ਹੈ ? ਅਸੀਂ ਬੇਕਾਰ ਜਿਹੜੀਆਂ ਗੱਲਾਂ ਸਾਡੀ ਜ਼ਿੰਦਗੀ ਵਿਚ ਵਾਪਰਨੀਆਂ ਵੀ ਨਹੀਂ, ਉਹਨਾਂ ਗੱਲਾਂ ਦਾ ਚਿੰਤਨ ਕਰ ਕਰ ਕੇ ਆਪਣੇ ਸਰੀਰ ਨੂੰ ਅੱਗ ਆਪਣੇ ਆਪ ਲਾਈ ਜਾਂਦੇ ਹਾਂ। ਗੁਰੂ ਸਾਹਿਬ ਨੇ ਕਿਹਾ, ਦੇਖੋ ਸਾਡੀ ਸੋਚ ਕਿਹੋ ਜਿਹੀ ਹੈ। ਇਹ ਠੀਕ ਹੈ ਕਿ ਅਸੀਂ ਲਾਭ ਨਾਲ ਘਾਟੇ ਨੂੰ ਜ਼ਰੂਰ ਚੇਤੇ ਰੱਖਦੇ ਹਾਂ, ਪਰ ਜੇ ਅਸੀਂ ਚਿੰਤਨ ਹੀ ਕਰੀ ਗਏ ਕਿ ਮੈਂ ਕਾਮਯਾਬ ਹੋਣਾ ਹੀ ਨਹੀਂ ਤਾਂ ਉਹ ਬੰਦਾ ਜ਼ਿੰਦਗੀ ਵਿਚ ਕਦੀ ਕਾਮਯਾਬ ਨਹੀਂ ਹੁੰਦਾ ਜਿਹੜਾ ਢੇਰੀ ਢਾਅ ਕੇ ਬੈਠ ਜਾਏ।

ਪ੍ਰਮਾਤਮਾ ਨੂੰ ਪਾਉਣ ਲਈ ਅਸੀਂ ਸਾਰੇ ਘਰੋਂ ਚੱਲਦੇ ਹਾਂ, ਗੁਰਦੁਆਰੇ, ਮੰਦਿਰ, ਮਸੀਤ ਜਿੰਨੀਆਂ ਵੀ ਇਬਾਦਤਗਾਹਾਂ ਹਨ, ਅਸਲ ਤਾਂ ਘਰੋਂ ਜ਼ਿਆਦਾ ਇਹੀ ਸੋਚ ਕੇ ਚੱਲਦੇ ਹਾਂ ਕਿ ਚਲੋ ਰੱਬ ਦੇ ਘਰ ਜਾ ਕੇ ਦਰਸ਼ਨ ਦੀਦਾਰੇ ਕਰਦੇ ਹਾਂ। ਕੋਈ ਪ੍ਰਮਾਤਮ੍ਹਾ ਦੀ ਗੱਲ ਸਮਝ ਪਵੇਗੀ। ਸਾਡੇ ਵਿਚੋਂ ਤਕਰੀਬਨ 99% ਲੋਕ ਨੈਗੇਟਿੱਵ ਸੋਚ ਲੈ ਕੇ ਆਉਂਦੇ ਹਨ। ਗੁਰਦੁਆਰੇ ਵਿਚ ਸਿਰਫ਼ ਆ ਕੇ ਚਲੇ ਗਏ, ਪਰ ਕਦੀ ਇਹ ਸੋਚ ਨਹੀਂ ਲੈ ਕੇ ਗਏ ਕਿ ਅੱਜ ਮੈਂ ਗੁਰਦੁਆਰੇ ਚੱਲਿਆ ਹਾਂ, ਅੱਜ ਮੈਂ ਮੱਥਾ ਗੁਰੂ ਸਾਹਮਣੇ ਰੱਖ ਦੇਣਾ ਹੈ। ਅੱਜ ਤੋਂ ਬਾਅਦ ਗੁਰੂ ਦਰ 'ਤੇ ਰੱਖਿਆ ਹੋਇਆ ਮੱਥਾ ਪ੍ਰਵਾਨ ਹੋ ਜਾਣਾ ਹੈ। ਕਿਉਂਕਿ ਸੋਚ ਹੈ ਕਿ ਮੇਰੇ ਕਰਮਾਂ ਵਿਚ ਕਿੱਥੇ ਹੈ ? ਜੋ ਮੱਥੇ 'ਤੇ ਲੇਖ ਲਿਖੇ ਹਨ, ਪ੍ਰਮਾਤਮਾ ਨੇ ਆਪਣੀ ਕਲਮ ਚਲਾਈ ਤੇ ਉਸਨੇ ਸਾਰੇ ਜੀਵ ਭਾਵ ਕੋਈ ਕਾਲਾ ਸੀ, ਪੀਲਾ ਸੀ, ਤੁਰਕੀ ਸੀ, ਅਰਬੀ ਸੀ, ਯਹੂਦੀ ਸੀ, ਉਸਨੇ ਮਸਤਕ ਦੇ ਲੇਖ ਲਿਖ ਦਿੱਤੇ। ਜਿਹੜਾ ਅਸੀਂ ਗੁਰੂ ਕੋਲ ਬੈਠਦੇ ਹਾਂ, ਮਤ ਸਮਝੀਏ ਕਿ ਅਸੀਂ ਆਪਣੇ ਆਪ ਚੱਲ ਕੇ ਆ ਗਏ ਹਾਂ। ਨਹੀਂ, ਤੇਰੇ ਮੱਥੇ 'ਤੇ ਰੱਬ ਨੇ ਲਿਖ ਦਿੱਤਾ ਸੀ ਕਿ ਇਸ ਸਮੇਂ ਤੋਂ ਬਾਅਦ, ਇੰਨੀ ਉਮਰ ਤੋਂ ਬਾਅਦ ਤੂੰ ਸਾਈਂ ਵੱਲ ਝੁੱਕ ਜਾਏਂਗਾ। ਬਾਬਾ ਨਾਨਕ ਜੀ ਦਾ ਬਚਨ ਆਉਂਦਾ ਹੈ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*

ਜ਼ਿੰਦਗੀ ਦਾ ਪਹਿਲਾ ਪਹਿਰ ਰਾਤ ਦੇ ਵਪਾਰੀਆ ! ਮਾਤਾ ਦੇ ਉਦਰ ਵਿਚ ਸ਼ੁਰੂ ਹੋਇਆ।

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*
*ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ*
*ਖਸਮ ਸੇਤੀ ਅਰਦਾਸਿ ॥*
*ਖਸਮ ਸੇਤੀ ਅਰਦਾਸਿ ਵਖਾਣੈ*

*ਉਰਧ ਧਿਆਨ ਲਿਵ ਲਾਗਾ॥*

*ਨਾ ਮਰਜਾਦੁ ਆਇਆ ਕਲਿ ਭੀਤਰਿ*

ਬੇਮਰਿਆਦਾ ਬੰਦਾ ਆਇਆ ਹੈ। ਨਾ ਮਰਜਾਦੁ ਦਾ ਮਤਲਬ ਹੈ ਇਸਦੇ ਤਨ 'ਤੇ ਕਿਸੇ ਨੇ ਕੱਪੜੇ ਤਾਂ ਨਹੀਂ ਪਾਏ। ਜਿਸ ਦਿਨ ਜਨਮ ਹੋਇਆ ਕਿਸੇ ਨੇ ਰੇਸ਼ਮ ਦੇ ਕੱਪੜੇ ਪਾ ਕੇ ਬੱਚੇ ਨੂੰ ਜਨਮ ਨਹੀਂ ਦਿੱਤਾ। ਜਿੰਨੇ ਵੀ ਬੱਚੇ ਜਨਮ ਲੈਂਦੇ ਹਨ ਨਾ ਮਰਜਾਦੁ ਹੀ ਹੁੰਦੇ ਹਨ। ਬਾਬਾ ਜੀ ਕਹਿੰਦੇ ਹਨ ਜਿਸ ਤਰ੍ਹਾਂ ਆਇਆ, ਜਾਣਾ ਵੀ ਇਸੇ ਤਰ੍ਹਾਂ ਹੈ—

*ਬਾਹੁੜਿ ਜਾਸੀ ਨਾਗਾ॥*

ਅਗਲੀ ਤੁੱਕ ਨੂੰ ਸਮਝਿਉ-

*ਜੈਸੀ ਕਲਮ ਵੁੜੀ ਹੈ ਮਸਤਕਿ*

ਕਹਿੰਦੇ ਹਨ ਕਿ ਜਿਹੜੀ ਰੱਬ ਨੇ ਆਪਣੀ ਇਕ-ਚੱਲ ਹੁਕਮ ਦੀ ਚੱਲਦੀ ਕਲਮ ਚਲਾਈ, ਤੇਰੇ ਮੱਥੇ 'ਤੇ ਲੇਖ ਲਿਖ ਦਿੱਤੇ

*ਤੈਸੀ ਜੀਅੜੇ ਪਾਸਿ॥*

*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੇ ਹੁਕਮਿ ਪਇਆ ਗਰਭਾਸਿ॥*

(ਅੰਗ ੭੪)

ਮੈਂ ਬੇਨਤੀ ਕਰ ਰਿਹਾ ਸੀ ਕਿ ਕਿਵੇਂ ਕੋਈ ਮੱਥੇ ਦੇ ਲੇਖ ਜਾਣ ਸਕਦਾ ਹੈ? ਅੱਜ ਤੋਂ ਸੌ ਸਾਲ ਪਿੱਛੇ ਚਲੇ ਜਾਉ। ਜਦੋਂ ਕੋਈ ਆਪਣੇ ਹੱਥ ਦੀ ਤਲੀ 'ਤੇ ਇਕ ਟਕਾ ਰੱਖਦਾ ਸੀ, ਅਗਿਆਨੀ ਤੋਂ ਅਗਿਆਨੀ ਬੰਦੇ ਨੂੰ ਸਮਝ ਪੈ ਜਾਂਦੀ ਸੀ ਕਿ ਇਸ ਨੇ ਆਪਣੀ ਤਲੀ ਉੱਪਰ ਟੱਕਾ, ਧੇਲੀ, ਚਵਾਨੀ ਰੱਖੀ ਹੈ। ਮੰਨ ਲਉ ਇਕ ਬੱਚੇ ਨੇ ਆਪਣੇ ਹੱਥ ਦੀ ਤਲੀ 'ਤੇ ਇਕ ਪੈਸਾ ਰੱਖਿਆ ਹੈ ਤੇ ਪਰਤ ਕੇ ਉਸ ਬੱਚੇ ਨੇ ਭੋਲੇਪਣ ਵਿਚ ਉਸ ਪੈਸੇ ਨੂੰ ਮੂੰਹ ਵਿਚ ਪਾ ਲਿਆ। ਮੂੰਹ ਵਿਚ ਪਾਇਆ ਤਾਂ ਅਚਨਚੇਤ ਉਹ ਗਲੇ ਤੋਂ ਥੱਲੇ ਉਤਰ ਗਿਆ। ਹੁਣ ਜੇਕਰ ਕੋਈ ਬੰਦਾ ਉਸ ਬੱਚੇ ਨੂੰ ਫੜ ਕੇ ਕਹੇ ਕਿ ਇਸਦੇ ਅੰਦਰ ਪੈਸਾ ਚਲਾ ਗਿਆ ਹੈ, ਕੋਈ ਲੱਭੋ ਤਾਂ ਅਸੀਂ ਕਹਾਂਗੇ ਜਿਹੜਾ ਅੰਦਰ ਚਲਾ ਗਿਆ ਹੈ, ਉਸਨੇ ਲੱਭਣਾ ਕਿਥੋਂ ਹੈ। ਤੱਲੀ 'ਤੇ ਹੋਵੇ ਤਾਂ ਸੂਰਜ ਦੀਆਂ ਕਿਰਨਾਂ ਦੇ ਚਾਨਣ ਵਿਚ ਤੱਲੀ 'ਤੇ ਰੱਖੇ ਹੋਏ ਪੈਸੇ ਲੱਭ ਜਾਂਦੇ ਹਨ ਤੇ ਜਿਹੜਾ ਪੈਸਾ ਅੰਦਰ ਚਲਾ ਗਿਆ ਹੈ, ਉਥੇ ਸੂਰਜ ਦੀ ਕਿਰਨ ਵੀ ਨਹੀਂ ਜਾਣੀ। ਕੀ ਪਤਾ ਕਿਹੜੀ ਥਾਂ ਪੈਸਾ ਹੈ?

ਮੈਂ ਅਰਜ਼ ਕਰਾਂ, ਸੂਰਜ ਦੀ ਕਿਰਨ ਤੋਂ ਅੱਗੇ ਵੀ ਕੋਈ ਕਿਰਨ ਚੱਲਦੀ ਹੈ। ਅਸੀਂ ਕੇਵਲ ਬਾਹਰ ਦੀ ਚਮੜੀ ਦੇਖਦੇ ਹਾਂ। ਤੇ ਚੇਤੇ ਰਖਿਉ, ਕਮਾਈ ਵਾਲੇ ਇਸ ਚਮੜੀ ਦੇ ਥੱਲੇ ਲਿਖੇ ਹੋਏ ਅੱਖਰ ਵੀ ਪੜ੍ਹਦੇ ਸਨ। ਹੁਣ ਬੱਚੇ ਦਾ ਤਨ ਦਿੱਸਦਾ ਹੈ, ਪੈਸਾ ਨਹੀਂ ਨਜ਼ਰ ਆਉਂਦਾ। ਧੁੱਪ ਵਿਚ ਖੜਾ ਕਰ ਦਿਉ ਤਾਂ ਵੀ ਤਨ ਵਿਚੋਂ ਪੈਸਾ ਨਹੀਂ ਦਿਸੇਗਾ, ਪਰ ਜਦੋਂ

ਬੱਚੇ ਦੇ ਅੰਦਰ ਦਾ ਐਕਸਰੇ ਕੀਤਾ ਜਾਏ ਤੇ ਉਹ ਐਕਸਰੇ, ਉਹ ਕਿਰਨਾਂ, ਉਸ ਥਾਂ 'ਤੇ ਪਹੁੰਚ ਜਾਂਦੀਆਂ ਹਨ, ਜਿਥੇ ਪੈਸਾ ਪਿਆ ਹੈ। ਚਮੜੀ ਥੱਲੇ ਗਿਆ ਹੋਇਆ ਪੈਸਾ ਉਹ ਐਕਸਰੇ ਸਾਨੂੰ ਤਸਵੀਰ ਵਿਚ ਬਾਹਰ ਪ੍ਰਗਟ ਕਰਕੇ ਦੱਸ ਦੇਂਦਾ ਹੈ ਕਿ ਹੁਣ ਇਸ ਥਾਂ 'ਤੇ ਪੈਸਾ ਹੈ। ਕੇਵਲ ਬਾਹਰ ਦੀ ਰੌਸ਼ਨੀ ਨਹੀਂ, ਇਕ ਉਹ ਰੌਸ਼ਨੀ ਹੈ ਜਿਹੜੀ ਚਮੜੀ ਤੋਂ ਥੱਲੇ ਜਾ ਕੇ ਵੀ ਬਹੁਤ ਕੁਝ ਚਮੜੀ ਦਾ ਜਾਣਦੀ ਹੈ। ਹਜ਼ੂਰ ਨੇ ਕਿਹਾ ਕਿ ਮਸਤੱਕ ਉੱਤੇ ਲੇਖ ਲਿਖੇ ਹਨ, ਪ੍ਰਮਾਤਮਾ ਨੇ ਆਪਣੇ ਹੱਥ ਨਾਲ ਕਲਮ ਚਲਾਈ ਤੇ ਉਸ ਨੇ ਜੀਵਾਂ ਦੇ ਲੇਖ ਲਿਖ ਦਿੱਤੇ। ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪੜ੍ਹਦੇ ਹਾਂ ਕਿ ਜੇ ਰੱਬ ਦਾ ਲਿਖਿਆ ਮਿੱਟਣਾ ਨਹੀਂ ਤਾਂ ਫਿਰ ਕਰਮ, ਧਰਮ ਕਮਾਉਣ ਦਾ ਕੀ ਫ਼ਾਇਦਾ ? ਅਸੀਂ ਕਹਿ ਰਹੇ ਹਾਂ ਫਿਰ ਕੀ ਜੱਪ, ਕੀ ਤੱਪ, ਕੀ ਗੁਰੂ, ਕੀ ਮੰਦਰ, ਕੀ ਮਸੀਤ, ਜੋ ਲਿਖਿਆ ਹੈ, ਉਹ ਭੋਗਣਾ ਹੈ। ਤੇ ਬਾਬਾ ਜੀ ਕਹਿੰਦੇ ਹਨ ਕਿ ਜੋ ਰੱਬ ਨੇ ਲਿਖ ਦਿੱਤਾ ਹੈ, ਉਹ ਨਹੀਂ ਮਿੱਟਣਾ। ਹਜ਼ੂਰ ਕਹਿੰਦੇ ਹਨ ਕਿ ਉਸ ਨੇ ਲੇਖ ਲਿਖ ਦਿੱਤੇ ਹਨ। ਸਾਡਾ ਕੋਈ ਬੱਲ ਨਹੀਂ, ਸਾਡੀ ਕੋਈ ਤਾਕਤ ਨਹੀਂ। ਤੇ ਅਸੀਂ ਕਹਿੰਦੇ ਹਾਂ ਕਰਮਾਂ ਦੇ ਲਿਖੇ ਭੁਗਤਦੇ ਹਾਂ। ਤੇ ਬਾਣੀ ਨੇ ਕਿਹਾ ਵੀ ਹੈ-

*ਪੁੰਨੀ ਪਾਪੀ ਆਖਣੁ ਨਾਹਿ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

(ਜਪੁਜੀ ਸਾਹਿਬ)

ਉਸ ਨੇ ਲਿਖ ਕੇ ਭੇਜਿਆ ਹੈ, ਤੇ ਆਪਣੇ ਸੰਸਕਾਰ ਉੱਤੇ ਲਿਖਾ ਕੇ ਜਾਂਦਾ ਪਿਆ ਹੈ। ਹਜ਼ੂਰ ਕਹਿੰਦੇ ਹਨ ਕਿ ਇਹ ਜੋ ਕੁਝ ਲਿਖਿਆ ਹੈ, ਇਸ ਨੂੰ ਸਿਆਣਪ ਨਾਲ, ਇਸ ਨੂੰ ਅਕਲ ਦੇ ਨਾਲ, ਇਸ ਨੂੰ ਆਪਣੀ ਚਲਾਕੀ ਨਾਲ ਕੋਈ ਨਹੀਂ ਮੇਟ ਸਕਦਾ। ਫਿਰ ਇਹ ਮਿੱਟੇਗਾ ਕਿਵੇਂ ? ਉਹਨਾਂ ਨੇ ਉੱਤਰ ਦਿੱਤਾ ਸੀ। ਭਾਈ ਸਾਹਿਬ ਭਾਈ ਕਲਿਆਣਾ ਜੀ ਜਦੋਂ ਗੁਰੂ ਅਮਰਦਾਸ ਕਿਰਪਾਲੂ ਜੀ ਦੇ ਪਵਿੱਤਰ ਦਰਬਾਰ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਹੋ ਰਹੀ ਸੀ ਤੇ ਲੱਕੜ ਲੈਣ ਵਾਸਤੇ ਮੰਡੀ ਗਏ ਸਨ। ਇਥੇ ਭਾਈ ਕਲਿਆਣਾ ਜੀ ਨੇ ਵਰਤ ਦੇ ਦਿਨ ਸਨ, ਵਰਤ ਨਹੀਂ ਰੱਖਿਆ। ਰਾਜੇ ਨੇ ਕਹਿ ਦਿੱਤਾ ਕਿ ਮੇਰੀ ਹੱਦ ਤੋਂ ਬਾਹਰ ਕੱਢ ਕੇ ਇਸ ਦੀਆਂ ਲੱਤਾਂ ਵੱਢ ਦਿਉ। ਭਾਈ ਸਾਹਿਬ ਭਾਈ ਕਲਿਆਣਾ ਜੀ ਸਾਈਂ ਦੇ ਸ਼ੁਕਰ ਵਿਚ ਗੁਰੂ ਦੇ ਚਰਨਾਂ ਦਾ ਟੇਕ, ਓਟ ਆਸਰਾ ਲੈ ਕੇ ਤੁਰ ਪਏ। ਪਰ ਭਾਈ ਸਾਹਿਬ ਜੀ ਨੂੰ ਲਿਜਾਣ ਦੀ ਦੇਰ ਸੀ ਕਿ ਰਾਜੇ ਨੂੰ ਗ਼ਸ਼ ਪਿਆ। ਮਨ ਵਿਚ ਆਇਆ ਕਿ ਮੈਂ ਫ਼ਕੀਰ ਦੀ ਤੌਹੀਨ ਕੀਤੀ ਤੇ ਸ਼ਾਇਦ ਇਸ ਲਈ ਮੈਨੂੰ ਇਹ ਦੁੱਖ ਮਿਲਿਆ। ਭਾਈ ਸਾਹਿਬ ਭਾਈ ਕਲਿਆਣਾ ਜੀ ਦੇ ਜੀਵਨ ਤੋਂ ਅਤਿ ਦਾ ਪ੍ਰਭਾਵਤ ਹੋਇਆ। ਉਸ ਰਾਜੇ ਦਾ ਨਾਮ ਸੀ ਹਰੀ ਸੈਨ। ਇਸ ਰਾਜੇ ਦੇ ਪੁੱਤਰ ਦਾ ਨਾਮ ਸੀ ਸੁਦਰ ਸੈਨ। ਹਰੀ ਸੈਨ ਦੇ ਪੁੱਤਰ ਸੁਦਰ ਸੈਨ ਨੇ ਸਾਹਿਬ ਕ੍ਰਿਪਾਲੂ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਬਹੁਤ ਟਹਿਲ ਸੇਵਾ ਕੀਤੀ ਸੀ।

ਦੇਖੋ ਗੁਰਮੁਖੋ ! ਗੁਰੂ ਦੀ ਨਦਰ ਕਰਮ ਤੇ ਨਦਰ ਦੋ ਸ਼ਬਦ ਕਦੀ ਨਾ ਭੁਲੀਏ। ਹਜ਼ੂਰ ਨੇ ਕਿਹਾ ਕਿ ਅਸੀਂ ਕਰਮ ਕਰਕੇ ਵਿਛੜੇ ਹਾਂ। ਜੇ ਕਰਮਾਂ ਕਰਕੇ ਮਿਲਣਾ ਚਾਹਾਂਗੇ ਤਾਂ ਕਰਮਾਂ ਕਰਕੇ ਕਦੀ ਕਿਲਾਪ ਨਹੀਂ। ਮਿਲਾਂਗੇ ਉਸਦੀ ਨਦਰ ਨਾਲ।

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਜਦੋਂ ਗੁਰੂ ਨਦਰ ਕਰਦਾ ਹੈ। ਭੱਟਾਂ ਨੇ ਇਕ ਬਚਨ ਕਿਹਾ ਹੈ। ਕਹਿਣ ਲੱਗੇ, ਪਿਆਰਿਆ ! ਗੁਰੂ ਰਾਮਦਾਸ ਸੱਚੇ ਪਾਤਿਸਾਹ ਤੁਰੇ ਆਉਂਦੇ ਹਨ। ਦੇਖੋ ਗੁਰੂ ਕਿਵੇਂ ਲੇਖ ਭੁਗਤਾ ਕੇ ਵੀ ਜ਼ਿੰਦਗੀ ਨੂੰ ਪਲਟ ਦੇਂਦਾ ਹੈ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੇ ਸਾਹਮਣੇ ਕੱਚ ਵਰਗਾ ਝੂਠਾ ਬੰਦਾ ਬੈਠਾ ਹੈ। ਗੁਰੂ ਨੇ ਨਦਰ ਕਰਕੇ ਕਰਮ ਉਡਾ ਦਿੱਤੇ। ਤੇ ਕਰਮ ਉਡਣ ਦੀ ਦੇਰ ਸੀ ਕਿ ਕੱਚ ਵਿਚੋਂ ਵੀ ਕੰਚਨ ਬਣ ਗਿਆ। ਉਹਦੇ ਵਿਚ ਗੁੰਜਾਇਸ਼ ਹੈ ਬਣਨ ਦੀ। ਕਹਿਣ ਲੱਗੇ, ਗੁਰੂ ਜੀ ਆਉਂਦੇ ਪਏ ਹਨ। ਜ਼ਹਿਰ ਨਾਲ ਭਰਿਆ ਹੋਇਆ ਬੰਦਾ, ਕਰਮ ਉਸ ਦੇ ਜ਼ਹਿਰ ਵਾਲੇ ਹਨ। ਗੁਰੂ ਨੇ ਨਦਰ ਕੀਤੀ ਤੇ ਆਪਣੀ ਨਦਰ ਨਾਲ ਜ਼ਹਿਰ ਤੋਂ ਅੰਮ੍ਰਿਤ ਬਣਾ ਦਿੱਤਾ। ਜ਼ਮੀਨ ਦੇ ਉੱਤੇ ਲੋਹਾ ਪਿਆ ਹੈ, ਗੁਰੂ ਰਾਮਦਾਸ ਜੀ ਨੇ ਨਦਰ ਭਰ ਕੇ ਤੱਕਿਆ ਤੇ ਲੋਹੇ ਦੇ ਉਸ ਨੇ ਲਾਲ ਬਣਾ ਦਿੱਤੇ। ਪੱਥਰ ਦਾ ਟੁਕੜਾ ਜ਼ਮੀਨ 'ਤੇ ਪਿਆ ਹੈ, ਗੁਰੂ ਰਾਮਦਾਸ ਜੀ ਨੇ ਦੇਖਿਆ ਤੇ ਪੱਥਰ ਤੋਂ ਉਹਨਾਂ ਕੀਮਤੀ ਮਾਣਕ ਬਣਾ ਦਿੱਤਾ। ਪਸ਼ੂ ਤੇ ਪ੍ਰੇਤਾਂ ਵਰਗੇ ਬੰਦੇ ਜਿਨ੍ਹਾਂ ਦੇ ਕਰਮ ਮਾੜੇ ਸਨ, ਗੁਰੂ ਨੇ ਦੇਖਿਆ ਤੇ ਉਹਨਾਂ ਮਨੁੱਖ ਬਣਾਏ ਪ੍ਰੇਤਾਂ ਤੋਂ ਤੇ ਮਨੁੱਖ ਤੋਂ ਉਸਨੇ ਦੇਵਤਾ ਬਣਾ ਦਿੱਤੇ। ਕਹਿਣ ਲੱਗੇ ਗੁਰੂ ਦੀ ਨਦਰ ਅਗਮ ਅਗਾਦ ਬੋਧ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਕ ਸ਼ਬਦ ਕਿਹਾ। ਕਹਿਣ ਲੱਗੇ ਕਿ ਸਤਿਗੁਰੂ ਪਾਰਸ ਹਨ, ਜਿਹੜੇ ਕ੍ਰਿਪਾ ਕਰਕੇ ਮਨੂਰ ਨੂੰ ਸੋਨਾ ਬਣਾ ਦਿੰਦੇ ਹਨ।

ਉਹ ਨਿਹਫਲ ਬਿਰਖ ਨੂੰ, ਸਿੰਬਲ ਵਰਗੇ ਨੂੰ ਵੀ ਫੱਲ ਵਾਲਾ ਬਣਾ ਦਿੰਦੇ ਹਨ। ਹਜ਼ੂਰ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਕਰਮ ਕੱਟੇ ਜਾਂਦੇ ਹਨ ਜੇ ਗੁਰੂ ਦੇ ਸ਼ਬਦ ਨੂੰ ਕਮਾਇਆ ਜਾਏ। ਬਾਬਾ ਰਾਮਾਨੰਦ ਜੀ ਨੇ ਇਕ ਬਚਨ ਕਿਹਾ ਹੈ-

*ਸਤਿਗੁਰ ਮੈ ਬਲਿਹਾਰੀ ਤੋਰ॥*

ਸਤਿਗੁਰੂ ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ।

*ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥*
*ਗੁਰ ਕਾ ਸਬਦੁ ਕਾਟੈ ਕੋਟਿ ਕਰਮ॥*

(ਅੰਗ ੧੧੯੫)

ਗੁਰੂ ਗ੍ਰੰਥ ਸਾਹਿਬ ਵਿਚ ਤ੍ਰਿਲੋਚਨ ਜੀ ਨੇ ਕਿਹਾ ਹੈ-

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥*

(ਅੰਗ ੬੯੫)

ਚੰਗੇ ਮੰਦੇ ਤੇਰੇ ਕਰਮ ਹਨ। ਕਿਉਂ ਰੱਬ ਨੂੰ ਨਿੰਦਦੀ ਹੈਂ? ਨਾਲ ਹੀ ਬਾਬਾ ਨਾਮਦੇਵ ਇਲਾਜ ਦੱਸਦੇ ਹਨ-

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*
*ਪਤਿਤ ਪਵਿਤ ਭਏ ਰਾਮੁ ਕਹਤ ਹੀ॥*

(ਅੰਗ ੭੧੮)

ਜਿਸਨੇ ਰਾਮ ਕਿਹਾ ਪਿਆਰਿਉ! ਉਸਦੇ ਕਰਮ ਕੱਟੇ ਗਏ। ਉਸਦੇ ਜਿਹੜੇ ਪੁੱਠੇ ਲੇਖ ਸਨ, ਉਹ ਸਿੱਧੇ ਹੋ ਗਏ। ਅੱਜ ਧੰਨ ਗੁਰੂ ਅਮਰਦਾਸ ਜੀ ਕਹਿ ਰਹੇ ਹਨ-

*ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥*

ਜੋ ਪ੍ਰਮਾਤਮਾ ਨੇ ਧੁਰ ਬੰਦੇ ਦੇ ਮਸਤਕ ਉੱਤੇ ਲਿਖ ਦਿੱਤਾ ਹੈ, ਉਸਨੂੰ ਕੋਈ ਇਨਸਾਨ ਆਪਣੀ ਅਕਲ ਨਾਲ ਮਿਟਾਅ ਨਹੀਂ ਸਕਦਾ।

*ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ॥*

ਇਹ ਸਰੀਰ ਉਸ ਪ੍ਰਮਾਤਮਾ ਨੇ ਬਣਾਇਆ ਹੈ ਤੇ ਉਹ ਆਪ ਹੀ ਇਸ ਦੀ ਪ੍ਰਿਤਪਾਲਣਾ ਕਰ ਰਿਹਾ ਹੈ।

*ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥*

ਗੁਰੂ ਸਾਹਿਬ ਕਹਿੰਦੇ ਹਨ ਕਿ ਚੁਗ਼ਲ ਨਿੰਦਕ ਰੁੱਲ ਕੇ ਮਰੇ। ਇਹਨਾਂ ਦਾ ਹੱਥ ਕਿਤੇ ਵੀ ਨਾ ਪਿਆ। ਨਿੰਦਕ ਬੰਦਾ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸੋਨੇ ਨੂੰ ਹੱਥ ਪਾਏ ਤਾਂ ਉਹ ਖੇਹ ਹੋ ਜਾਂਦਾ ਹੈ। ਮਹਾਰਾਜ ਇਹ ਬਾਹਰੋਂ ਬੜੇ ਦਾਅਵੇ ਕਰਦੇ ਹਨ। ਕਹਿਣ ਲੱਗੇ-

*ਬਾਹਰਿ ਪਾਖੰਡ ਸਭ ਕਰਮ ਕਰਹਿ*

ਬਾਹਰੋਂ ਪਾਖੰਡ ਕਰੀ ਜਾਣਾ ਕਿ ਮੈਂ ਬੜਾ ਉੱਚਾ ਹਾਂ ਤੇ ਮੈਂ ਬੇਨਤੀ ਕਰਦਾ ਹਾਂ ਕਿ ਬਸ ਫ਼ਰਕ ਇੰਨਾ ਹੈ ਕਿ ਕਈਆਂ ਦੇ ਅੰਦਰ ਦੀਆਂ ਕਰਤੂਤਾਂ ਪ੍ਰਗਟ ਹੋ ਜਾਂਦੀਆਂ ਹਨ। ਜਿਨ੍ਹਾਂ ਦੀਆਂ ਪ੍ਰਗਟ ਹੋ ਜਾਣ, ਉਹਨਾਂ ਨੂੰ ਪਾਪੀ ਬਣਾ ਦਿੰਦੇ ਹਾਂ ਤੇ ਜਿਨ੍ਹਾਂ ਦੀਆਂ ਕਰਤੂਤਾਂ 'ਤੇ ਪਰਦੇ ਪੈ ਜਾਣ, ਉਹ ਮੁਜਾਰੇ ਕਰਨ ਵਾਲੇ ਪੰਥਕ ਬਣ ਜਾਂਦੇ ਹਨ। ਅੰਦਰ ਝਾਤੀ ਮਾਰ ਕੇ ਦੇਖੋ, ਅੰਦਰ ਸੁਆਰਥ ਹੈ। ਕੋਈ ਬੰਦਾ ਗ਼ਲਤੀ ਵਾਲਾ ਮਿਲ ਗਿਆ ਤਾਂ ਇਸਨੂੰ ਬਲੈਕਮੇਲ ਕਰਕੇ ਪੈਸੇ ਕਿਵੇਂ ਇਕੱਠੇ ਕਰਨੇ ਹਨ। ਨਹੀਂ, ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹ ਸਿੱਖੀ

ਨਹੀਂ।

*ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥*

ਮਨ ਵਿਚ ਕਪਟ ਕਮਾਉਂਦਾ ਹੈ, ਮਨ ਵਿਚ ਕੇਵਲ ਸਾੜਾ ਕਿੰਨਾ ਹੈ। ਤੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕਿੰਨੇ ਕੁ ਦਿਨ ਤੂੰ ਬਾਹਰ ਦਾ ਪਾਖੰਡ ਕਰੇਂਗਾ।

*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥*

ਆਪਣੇ ਸਰੀਰ ਖੇਤ ਵਿਚ ਜਿਹੜਾ ਤੂੰ ਬੀਜ ਪਾਇਆ ਹੈ ਪਿਆਰਿਆ ! ਅੰਤਲੇ ਸਮੇਂ ਇਸ ਬੀਜ ਨੇ ਦੁਨੀਆਂ ਵਿਚ ਫਸਲ ਬਣ ਕੇ ਖਲੋਣਾ ਹੈ। ਪਿਆਰਿਉ ! ਜਦੋਂ ਅਸੀਂ ਕਰਮ ਕਈ ਕਰਦੇ ਹਾਂ ਬਾਹਰੋਂ ਧਰਮ ਦੇ ਤੇ ਅੰਦਰ ਮਾੜਾਪਣ ਰੱਖਦੇ ਹਾਂ। ਕੁਝ ਦਿਨ ਤਾਂ ਜ਼ਿੰਮੀਦਾਰ ਫ਼ਸਲ ਬੀਜ ਕੇ ਆਵੇ ਉੱਤੇ ਸੁਹਾਗਾ ਫੇਰ ਦੇਂਦਾ ਹੈ, ਤੇ ਪਤਾ ਨਹੀਂ ਲੱਗਦਾ ਕਿ ਇਸ ਵਿਚ ਕੀ ਹੈ।

*ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥* (ਅੰਗ ੪੭੪)

ਬੀਜਿਆ ਜ਼ਹਿਰ ਹੈ ਤੇ ਮੰਗਦਾ ਅੰਮ੍ਰਿਤ ਪਿਆ ਹੈ। ਹਜ਼ੂਰ ਨੇ ਕਿਹਾ-

*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥*

ਹੁਣ ਇਥੇ ਸਾਰੀ ਗੱਲ ਦਾ ਤੱਤ ਆਉਣਾ ਹੈ। ਪਰ ਜਿਹੜੇ ਲਿਖੇ ਹਨ, ਉਹ ਮਿੱਟਣੇ ਨਹੀਂ। ਨਿੰਦਕ ਚੁਗਲ ਸਾਰੇ ਕਰਮ ਕਰਦੇ ਹਨ, ਬੀਜ ਬੀਜਦੇ ਹਨ ਤੇ ਕਹਿੰਦੇ ਹਨ ਜੇ ਇੰਨਾ ਕੁਝ ਕਰਕੇ ਵੀ ਕਿੱਤੇ ਰੱਬ ਤੈਨੂੰ ਸੁਮੱਤ ਬਖ਼ਸ਼ ਦੇਵੇ ਕਿ

*ਨਾਨਕ ਕੀ ਪ੍ਰਭ ਬੇਨਤੀ*

ਗੁਰੂ ਅਮਰਦਾਸ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਪ੍ਰਭੂ ਦੇ ਚਰਨਾਂ ਵਿਚ ਸਾਡੀ ਬੇਨਤੀ ਹੈ

*ਹਰਿ ਭਾਵੈ ਬਖਸਿ ਮਿਲਾਇ॥ ੪੧॥*

ਜੇ ਤੈਨੂੰ ਭਾਉਂਦਾ ਹੈ ਤਾਂ ਸਾਡੇ ਕਰਮ ਨਾ ਵਿਚਾਰੀਂ। ਸਾਨੂੰ ਆਪਣੇ ਚਰਨਾਂ ਨਾਲ ਜੋੜ ਕੇ ਬਖ਼ਸ਼ ਲੈ। ਗੁਰਮੁਖੋ ! ਆਉ ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰੇ ਜੋ ਲਿਖਾ ਕੇ ਆਏ ਹਾਂ, ਜੇ ਭਜਨ ਸਿਮਰਨ, ਬੰਦਗੀ ਕਰਦੇ ਰਹੇ ਤਾਂ ਗੁਰੂ ਦਾ ਸ਼ਬਦ ਕਰੋੜਾਂ ਕਰਮ ਜ਼ਰੂਰ ਕੱਟ ਸਕਦਾ ਹੈ। ਆਉ ਉਸ ਸ਼ਬਦ ਨਾਲ ਆਪਣੇ ਅੰਦਰ ਨੂੰ ਟਿਕਾਉਣ ਦਾ ਜਤਨ ਕਰੀਏ। ਜਿਤਨੇ ਵੀ ਕ੍ਰਿਪਾਲੂ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠੇ ਹੋ, ਇਕ ਮਨ ਇਕ ਚਿਤ ਹੋ ਕੇ ਗੁਰੂ ਦੇ ਸ਼ਬਦ ਦਾ ਅਭਿਆਸ ਕਰੀਏ, ਇਹੀ ਅਭਿਆਸ ਸਾਡੀ ਜ਼ਿੰਦਗੀ ਵਿਚ ਖੇੜਾ ਪੈਦਾ ਕਰ ਸਕੇ। ਆਪਾਂ ਪਕਾਈਏ ਆਪਣੇ ਅੰਦਰ ਨਾਮ ਨੂੰ, ਫਿਰ ਕਹਿਣ ਦੀ ਲੋੜ ਨਾ ਪਵੇ, ਖ਼ੁਦ ਹੀ ਆਪਣੇ ਆਪ ਚੱਲ ਪਏ। ਕਰੋ ਕ੍ਰਿਪਾਲਤਾ ਇਕ ਟਿਕ ਹੋ ਕੇ, ਤੇ ਉੱਚੀ ਆਵਾਜ਼

ਵਿਚ ਆਪਣੇ ਮਨ ਵਿਚ ਇਹ ਫੁਰਨਾ ਬਣਾਉ ਕਿ ਗੁਰੂ ਦਰਬਾਰ ਵਿਚ ਆਪਾਂ ਬੈਠੇ ਹਾਂ, ਸਮਰੱਥ ਗੁਰੂ ਦੇ ਦਰਬਾਰ ਵਿਚ ਬੈਠੇ ਹਾਂ ਤੇ ਨਾਮ ਦੀ ਲਹਿਰ ਇਸ ਤਰ੍ਹਾਂ ਉੱਠਦੀ ਹੈ ਜਿਵੇਂ ਸਮੁੰਦਰ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਹਨ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਤੁਹਾਡਾ ਸਭ ਦਾ ਬਹੁਤ ਬਹੁਤ ਧੰਨਵਾਦ! ਭੁਲਾਂ ਚੁੱਕਾਂ ਲਈ ਖਿਮਾਂ!

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



# ਸੰਪਾਦਕ



**ਭਾਈ ਪਰਮਜੀਤ ਸਿੰਘ ਖ਼ਾਲਸਾ**

**ਪ੍ਰਧਾਨ**

**ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)**

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ
































